

ਇਸ ਪੁਸਤਕ ਦੇ ਸੰਪਾਦਕ ਗਿਆਨੀ ਗਰਜਾ ਸਿੰਘ (ਸਵ.)

# ਸ਼ਹੀਦ ਬਿਲਾਸ

## ਭਾਈ ਮਨੀ ਸਿੰਘ

ਕਵੀ ਸੇਵਾ ਸਿੰਘ

ਮੂਲ ਸੰਪਾਦਕ
ਗਰਜਾ ਸਿੰਘ ਗਿਆਨੀ

ਪੰਜਾਬੀ ਸਾਹਿੱਤ ਅਕਾਡਮੀ
ਪੰਜਾਬੀ ਭਵਨ, ਲੁਧਿਆਣਾ

**SHAHEED BILAS Bhai Mani Singh**
by **Kavi Sewa Singh**
edited by **Garja Singh Giani**



ਪੇਸ਼ਕਾਰ : ਗੁਰਭਜਨ ਗਿੱਲ

ਪਹਿਲੀ ਵਾਰ : 1961
ਦੂਜੀ ਵਾਰ : 2007

ਪ੍ਰਕਾਸ਼ਕ :
ਪ੍ਰੋ. ਰਵਿੰਦਰ ਭੱਠਲ, ਜਨਰਲ ਸਕੱਤਰ
**ਪੰਜਾਬੀ ਸਾਹਿੱਤ ਅਕਾਡਮੀ,**
ਪੰਜਾਬੀ ਭਵਨ, ਲੁਧਿਆਣਾ-141 001
✆ 0161-2400905

ਟਾਈਪ ਸੈਟਿੰਗ :
**ਪਰਮਿੰਦਰ ਗ੍ਰਾਫ਼ਿਕਸ, ਲੁਧਿਆਣਾ**
✆ 0161-2455289,4170-25289

ਮੁੱਲ : **100 ਰੁਪਏ**

*Printed in India at Jaswant Printers, Civil Lines, Ludhiana*

# ਵਿਸ਼ਾ-ਸੂਚੀ

# ਦੋ ਸ਼ਬਦ

ਪੰਜਾਬ ਦੇ ਕੁਰਬਾਨੀਆਂ ਭਰੇ ਇਤਿਹਾਸ ਵਿਚ ਬੰਦ-ਬੰਦ ਕਟਵਾਉਣ ਵਾਲੇ ਭਾਈ ਮਨੀ ਸਿੰਘ ਦੀ ਜ਼ਿੰਦਗੀ ਬਾਰੇ ਦਸਤਾਵੇਜ਼ੀ ਪ੍ਰਮਾਣ ਵਰਗੀ ਪੁਸਤਕ **ਸ਼ਹੀਦ ਬਿਲਾਸ ਭਾਈ ਮਨੀ ਸਿੰਘ** ਦਾ ਪ੍ਰਕਾਸ਼ਨ ਪੰਜਾਬੀ ਸਾਹਿਤ ਅਕਾਡਮੀ ਲਈ ਮਾਣ ਮੱਤੀ ਵਿਰਾਸਤ ਦੀ ਸੰਭਾਲ ਵਾਂਗ ਹੈ। ਇਸ ਪੁਸਤਕ ਨੂੰ ਪਹਿਲੀ ਵਾਰ ਅਕਾਡਮੀ ਨੇ ਦਸੰਬਰ ੧੯੬੧ ਵਿਚ ਪ੍ਰਕਾਸ਼ਤ ਕੀਤਾ। ਇਸ ਦੇ ਲੇਖਕ ਕਵੀ ਸੇਵਾ ਸਿੰਘ ਵੱਲੋਂ ਲਿਖੀ ਲਿਖਤ ਨੂੰ ਸ਼ਾਇਦ ਪ੍ਰਕਾਸ਼ਨ ਸਰੂਪ ਨਸੀਬ ਨਾ ਹੁੰਦਾ ਜੇ ਪ੍ਰਕਾਂਡ ਵਿਦਵਾਨ ਅਤੇ ਖੋਜੀ ਸੱਜਣ ਗਿਆਨੀ ਗਰਜਾ ਸਿੰਘ ਹਿੰਮਤ ਕਰਕੇ ਇਸ ਦਾ ਮੂਲ ਪਾਠ ਅਕਾਡਮੀ ਤੀਕ ਨਾ ਪਹੁੰਚਾਉਂਦੇ। ਡਾ. ਸ਼ੇਰ ਸਿੰਘ ਅਤੇ ਡਾ. ਪਿਆਰ ਸਿੰਘ ਦੇ ਵਿਰਸੇ ਪ੍ਰਤੀ ਪਿਆਰ ਅਤੇ ਮੂਲ ਪਾਠ ਦੀ ਟਕਸਾਲੀ ਗਵਾਹੀ ਸਦਕਾ ਇਸ ਪੁਸਤਕ ਨੂੰ ਪਾਠਕਾਂ ਨੇ ਭਰਵਾਂ ਹੁੰਗਾਰਾ ਦਿੱਤਾ।

ਭਾਈ ਮਨੀ ਸਿੰਘ ਦੀ ਸ਼ਹਾਦਤ ਦੇ ਵੇਰਵਿਆਂ ਨੂੰ ਜਿਸ ਬਾਰੀਕੀ ਨਾਲ ਕਵੀ ਸੇਵਾ ਸਿੰਘ ਨੇ ਕਾਵਿਕ ਸ਼ਬਦਾਂ ਵਿਚ ਬਿਆਨ ਕੀਤਾ ਹੈ ਓਨੀ ਹੀ ਦਿਲਚਸਪੀ ਨਾਲ ਗਿਆਨੀ ਗਰਜਾ ਸਿੰਘ ਨੇ ਇਸ ਦਾ ਮੂਲ ਪਾਠ ਸੰਪਾਦਨ ਕੀਤਾ ਸੀ। ਇਸ ਪੁਸਤਕ ਦੀ ਪੰਜਾਬੀ ਸਾਹਿਤ ਅਕਾਡਮੀ ਤੀਕ ਪਹੁੰਚ ਦਾ ਜ਼ਿਕਰ ਕਰਦਿਆਂ ਪ੍ਰਥਮ ਪ੍ਰਕਾਸ਼ਨ ਵਿਚ ਜਾਣ ਪਛਾਣ ਕਰਵਾਉਂਦਿਆਂ ਡਾ. **ਪਿਆਰ ਸਿੰਘ** ਲਿਖਦੇ ਹਨ :

ਪਟਿਆਲੇ ਦੇ ਇਕ ਹੋਟਲ ਵਿਚ ਬੈਠਾ ਮੈਂ ਖਾਣੇ ਦੀ ਉਡੀਕ ਕਰ ਰਿਹਾ ਸਾਂ ਕਿ ਨੀਲੀ ਦਸਤਾਰ ਸਜਾਈ, ਸਾਧਾਰਣ ਕੱਪੜੇ ਪਾਈ, ਹੱਥ ਵਿਚ ਝੋਲਾ ਫੜੀ, ਇਕ ਗੰਭੀਰ ਪੁਰਸ਼ ਮੇਰੇ ਕੋਲ ਆ ਬੈਠਾ । ਖਾਣਾ ਆਉਣ ਨੂੰ ਹਾਲੀ ਦੇਰ ਸੀ । ਵਕਤ-ਕਟੀ ਲਈ ਗੱਲ ਛੇੜਦਿਆਂ ਮੈਂ ਆਖਿਆ, "ਸਰਦਾਰ ਸਾਹਿਬ ਕਿੱਥੋਂ ਆਏ ਹੋ?" ਉੱਤਰ ਮਿਲਿਆ, "ਮੈਂ ਰਾਜਪੁਰੇ ਤੋਂ ਆਇਆ ਹਾਂ, ਇੱਥੇ ਭਾਸ਼ਾ-ਵਿਭਾਗ ਦੀ ਲਾਇਬ੍ਰੇਰੀ ਵਿਚ ਕੁਝ ਹੱਥ-ਲਿਖਤਾਂ ਦੇਖਣੀਆਂ ਸਨ ।

'ਭਾਸ਼ਾ -ਵਿਭਾਗ' ਦਾ ਨਾਂ ਸੁਣ ਕੇ ਮੈਂ ਚੌਂਕਿਆ । ਮੇਰਾ ਖਿਆਲ ਨਹੀਂ ਸੀ ਕਿ ਮੇਰੇ ਸਾਹਮਣੇ ਬੈਠਾ ਵਿਅਕਤੀ ਸਿਰ-ਫਿਰਿਆਂ ਦੀ ਖਿਰਾਦਰੀ ਵਿਚੋਂ ਹੀ ਹੋਵੇਗਾ, ਘੱਟੋ ਘਟ ਦਿੱਸਣ ਵਿਚ ਅਜੇਹਾ ਪ੍ਰਤੀਤ ਨਹੀਂ ਸੀ ਹੁੰਦਾ । ਮੈਂ ਆਪ ਦੋ ਤਿੰਨ ਹਫ਼ਤਿਆਂ ਤੋਂ ਭਾਸ਼ਾ-ਵਿਭਾਗ ਦੀ ਲਾਇਬ੍ਰੇਰੀ ਵਿਚ ਕੰਮ ਕਰ ਰਹਿਆ ਸਾਂ ਤੇ ਉਨ੍ਹਾਂ ਦਿਨਾਂ ਵਿਚ ਉੱਥੇ ਇਕੱਲਾ ਹੀ ਹੁੰਦਾ ਸਾਂ । ਮੇਰੀ ਉਤਕੰਠਾ ਜਾਗੀ ਤੇ ਮੈਂ ਪੁੱਛਿਆ, "ਕਾਹਦੇ ਉੱਤੇ ਖੋਜ ਕਰ ਰਹੇ ਹੋ?" ਉੱਤਰ ਮਿਲਿਆ, "ਭਾਈ ਮਨੀ ਸਿੰਘ ਤੇ ।"

"ਕੀ ਕੁਝ ਛਪਵਾਇਆ ਵੀ ਹੈ ?"

"ਨਹੀਂ।"

"ਕਦੋਂ ਤੋਂ ਖੋਜ ਸ਼ੁਰੂ ਕੀਤੀ ਜੇ ?"

"ਤੀਹ ਸਾਲਾਂ ਤੋਂ।"

"ਤੀਹ ਸਾਲਾਂ ਤੋਂ।" ਮੈਂ ਦੁਹਰਾਇਆ ਤੇ ਮੇਰੀਆਂ ਅੱਖਾਂ ਮੇਰੇ ਸਾਮ੍ਹਣੇ ਖੜ੍ਹੇ ਵਿਅਕਤੀ ਤੇ ਜੰਮ ਗਈਆਂ ।

ਹੋਟਲ ਵਿਚ ਮੈਨੂੰ ਮਿਲਣ ਵਾਲੇ ਇਹ ਸੱਜਣ ਗਿਆਨੀ ਗਰਜਾ ਸਿੰਘ ਜੀ ਸਨ। 'ਤੀਹ ਸਾਲਾਂ' ਦਾ ਵਾਕ ਸੁਣ ਕੇ ਮੈਂ ਹੈਰਾਨ ਰਹਿ ਗਇਆ। ਸਭ ਤੋਂ ਵੱਧ ਹੈਰਾਨੀ ਇਸ ਗੱਲ ਦੀ ਸੀ ਕਿ ਆਪ ਨੇ ਆਪਣੀ ਲੰਮੀ ਖੋਜ ਨੂੰ ਕਿਸੇ ਪੁਸਤਕ ਦੇ ਰੂਪ ਵਿਚ ਨਹੀਂ ਸੀ ਬੰਨ੍ਹਿਆ। ਗੱਲਾਂ-ਗੱਲਾਂ ਵਿਚ ਪਤਾ ਲੱਗਾ ਕਿ ਖੋਜ ਦੇ ਇਸ ਸ਼ੈਦਾਈ ਨੇ ਆਪਣੀ ਕਿਰਤ ਕਮਾਈ ਨੂੰ ਕੌਮ ਦੀ ਅਮਾਨਤ ਮੰਨ, ਨਿੱਜੀ ਮਾਲਕੀ ਦੀ ਤੰਗ ਕੋਠੜੀ ਵਿਚ ਕੈਦ ਨਹੀਂ ਰੱਖਿਆ, ਸਗੋਂ ਉਸ ਨੂੰ ਬੜੀ ਖੁਸ਼ੀ ਨਾਲ ਦੂਜੇ ਖੋਜਕਾਰਾਂ ਦੇ ਵਰਤਣ ਲਈ ਭੇਂਟ ਕਰ ਦਿੱਤਾ। ਕਿਨ੍ਹਾਂ ਕਿਨ੍ਹਾਂ ਸੱਜਣਾਂ ਨੇ ਇਨ੍ਹਾਂ ਦੀ ਵਡਮੁੱਲੀ ਖੋਜ ਤੋਂ ਲਾਭ ਉਠਾਇਆ? ਇਸ ਵੇਰਵੇ ਵਿਚ ਜਾਣ ਦੀ ਲੋੜ ਨਹੀਂ ਭਾਸਦੀ, ਕੇਵਲ ਏਨਾ ਹੀ ਕਹਿ ਦੇਣਾ ਕਾਫੀ ਹੈ ਕਿ ਇਹ ਉਹ ਸਾਰਾ ਭੰਡਾਰ ਜੇ ਕਿਸੇ ਅਜੋਕੇ ਸਮੇਂ ਦੇ ਪੜ੍ਹੇ ਲਿਖੇ ਵਿਦਵਾਨ ਪਾਸ ਹੁੰਦਾ, ਤਾਂ ਉਹ ਕਈ ਥੀਸਸ ਸਹਿਜੇ ਹੀ ਲਿਖ ਸਕਣ ਦੇ ਸਮਰਥ ਹੋ ਜਾਂਦਾ।

ਖੋਜਕਾਰਾਂ ਦੇ ਇਸ ਨਿਮਾਣੇ ਸੇਵਕ ਦਾ ਜਨਮ ਚੌਹਾਨ ਵੰਸ਼ ਵਿਚ ਮਾਤਾ ਠਾਕੁਰੀ ਜੀ (ਦਇਆ ਕੌਰ) ਦੀ ਕੁੱਖੋਂ ਅਸੂ ਸੁਦੀ 10 , ਸੰਮਤ 1961 (20 ਅਗਸਤ, 1904 ਈ:) ਨੂੰ ਸ਼ਨਿਚਰਵਾਰ. ਨੂੰ ਸ. ਸੁਰਜਨ ਸਿੰਘ ਦੇ ਘਰ, ਪਿੰਡ ਗਹਿਲ, ਤਹਿਸੀਲ ਬਰਨਾਲਾ, ਰਿਆਸਤ ਪਟਿਆਲਾ ਵਿਚ ਹੋਇਆ। ਉਨ੍ਹਾਂ ਦਿਨਾਂ ਵਿਚ ਇਨ੍ਹਾਂ ਦੇ ਪਿਤਾ ਇੱਥੇ ਹੀ ਬ੍ਰਾਜਮਾਨ ਸਨ, ਉਂਞ ਭਾਵੇਂ ਮੂਲ ਪਿੰਡ ਆਪ ਜੀ ਦਾ ਕਰਤਾਰਪੁਰ, ਤਹਿਸੀਲ ਡਸਕਾ, ਜ਼ਿਲਾ ਸਿਆਲਕੋਟ ਸੀ।

ਬਾਲਕ ਗਰਜਾ ਸਿੰਘ ਨੇ ਪੰਜ ਸਾਲ ਦੀ ਆਯੂ ਵਿਚ ਮੁੱਢਲੀ ਵਿਦਿਆ ਲਈ ਗਹਿਲਾਂ ਦੇ ਪ੍ਰਾਈਮਰੀ ਸਕੂਲ ਵਿਚ ਹੀ ਮਾਸਟਰ ਚੁਰੰਜੀ ਲਾਲ ਪਾਸੋਂ ਪੜ੍ਹਨਾ ਸ਼ੁਰੂ ਕੀਤਾ। ਉਨ੍ਹਾਂ ਤੋਂ ਉਪਰੰਤ ਉਸ ਨੂੰ ਮਾਸਟਰ ਨੰਦ ਲਾਲ ਜੀ ਪਾਸੋਂ ਵਿਦਿਆ ਪ੍ਰਾਪਤ ਕਰਨ ਦਾ ਅਵਸਰ ਮਿਲਿਆ। ਘਰ ਵਿਚ ਸਿੱਖੀ ਦਾ ਪ੍ਰਭਾਵ ਬੜਾ ਸੀ ਤੇ ਵਿਵਿਹਾਰਕ ਨਾਲੋਂ ਧਾਰਮਿਕ ਵਿਦਿਆ ਦੀ ਵਧੇਰੇ ਲੋੜ ਸਮਝੀ ਜਾਂਦੀ ਸੀ। ਸੋ ਬਾਲਕ ਗਰਜਾ ਸਿੰਘ ਨੂੰ ਛੇਤੀ ਹੀ ਸੰਤ ਬੀਰਮਦਾਸ ਜੀ ਉਦਾਸੀ ਦੀ ਸੇਵਾ ਵਿਚ ਭੇਜ ਦਿੱਤਾ ਗਿਆ। ਇਥੇ ਉਸ ਨੇ ਸਿੱਖ ਮੱਤ ਸੰਬੰਧੀ ਸਾਰੀ ਸੰਪਰਦਾਈ ਸਿਖਿਆ ਪ੍ਰਾਪਤ ਕੀਤੀ। ਆਦਿ ਗ੍ਰੰਥ, ਦਸਮ ਗ੍ਰੰਥ, ਗੁਰਪ੍ਰਤਾਪ ਸੂਰਜ ਗ੍ਰੰਥ, ਸਾਰਕੁਤਾਵਲੀ ਇਤਿ ਆਦਿ ਸੰਪਰਦਾਈ ਪੁਸਤਕਾਂ ਉਸ ਨੇ ਇਨ੍ਹਾਂ ਪਾਸੋਂ ਹੀ ਪੜ੍ਹੀਆਂ।

ਵਿਸਾਖ 1919 ਵਿਚ ਪਿਤਾ ਜੀ ਦੀ ਮੌਤ ਦੇ ਕਾਰਣ, ਗਰਜਾ ਸਿੰਘ ਦੀ ਪੜ੍ਹਾਈ ਦਾ ਸਿਲਸਿਲਾ ਟੁੱਟ ਗਿਆ ਤੇ ਉਸ ਨੂੰ ਉਸੇ ਸਾਲ, (ਨਵੰਬਰ, 1919) ਵਿਚ ਫ਼ੌਜ ਵਿਚ ਭ੍ਰਰਤੀ ਹੋ ਕੇ ਉਪਜੀਵਕਾ ਦਾ ਸਾਧਨ ਲੱਭਣਾ ਪਿਆ। ਪਰ ਮਾਲਿਕ ਦੇ ਰਾਹ ਨਿਆਰੇ ਹਨ। ਉਹ ਉੱਥੇ ਬਹੁਤਾ ਚਿਰ ਨਾ ਟਿਕ ਸਕਿਆ। 20 ਫਰਵਰੀ 1921 ਨੂੰ ਨਨਕਾਣਾ ਸਾਹਿਬ ਦਾ ਸ਼ਹੀਦੀ ਸਾਕਾ ਹੋਇਆ। ਉਸ ਵਿਚ ਗਰਜਾ ਸਿੰਘ ਦਾ ਵੱਡਾ ਭਰਾ ਸਰਦਾਰ ਬੁੱਧ ਸਿੰਘ ਸ਼ਹੀਦੀ ਪਾ ਗਿਆ। ਇਸ ਅਤਿਆਚਾਰ ਤੋਂ ਘਿਰਣਿਤ ਹੋ ਕੇ ਤੇ ਕ੍ਰਿਪਾਨ ਰੱਖਣ ਦੀ ਪਾਬੰਦੀ ਤੋਂ ਖਿਝ ਕੇ ਗਰਜਾ ਸਿੰਘ ਨੇ ਫਰਵਰੀ 1922 ਈ. ਵਿਚ ਫੌਜ ਦੀ ਨੌਕਰੀ ਤਿਆਗ ਦਿੱਤੀ।

ਹੁਣ ਗਰਜਾ ਸਿੰਘ ਦਾ ਸਿਆਸੀ ਜੀਵਨ ਸ਼ੁਰੂ ਹੋਇਆ। 1922 ਵਿਚ ਸੱਤ ਦਿਨ ਦੀ ਕੈਦ ਧੂਰੀ ਜੇਲ੍ਹ ਵਿਚ ਤੇ ਛੇ ਮਹੀਨੇ ਦੀ ਕੈਮਲਪੁਰ ਜੇਲ੍ਹ ਵਿਚ ਕੱਟੀ। 1923 ਵਿਚ ਜੈਤੋ ਦੇ ਮੋਰਚੇ ਵਿਚ ਕੈਦ ਹੋ ਕੇ ਇਕ ਸਾਲ ਨਾਭਾ ਜੇਲ੍ਹ ਵਿਚ ਰਹੇ। 1930 ਦੇ ਕਾਂਗਰਸ ਅੰਦੋਲਨ

ਵਿਚ 9 ਮਹੀਨੇ ਮੁਲਤਾਨ ਜੇਲ੍ਹ ਵਿਚ ਤੇ ਫੇਰ 1932 ਦੀ ਆਜ਼ਾਦੀ ਦੀ ਤਹਿਰੀਕ ਵਿਚ ਇਕ ਸਾਲ ਸਿਆਲਕੋਟ ਜੇਲ੍ਹ ਵਿਚ ਬਤੀਤ ਕੀਤਾ । 1940 ਦੇ ਵਿਅਕਤੀਗਤ ਅੰਦੋਲਨ ਵਿਚ ਡੇਢ ਸਾਲ ਤੇ ਫੇਰ 1942 ਦੀ 'ਹਿੰਦੁਸਤਾਨ ਛੱਡੋ' ਦੀ ਸਿਆਸੀ ਤਹਿਰੀਕ ਵਿਚ 9 ਮਹੀਨੇ ਦੀ ਕੈਦ ਸਿਆਲਕੋਟ ਅੰਦਰ ਭੁਗਤੀ ।

ਇਸ ਸਿਆਸੀ ਜੀਵਨ ਦੇ ਦੌਰਾਨ ਆਪ ਨੂੰ ਜ਼ਿਲ੍ਹਾ ਅਕਾਲੀ ਜਥੇ ਦਾ ਜਨਰਲ ਸੈਕਟਰੀ (1932-36), ਸ਼੍ਰੋਮਣੀ ਅਕਾਲੀ ਦਲ ਦਾ ਮੀਤ ਪ੍ਰਧਾਨ (1936-40), ਡਿਸਟ੍ਰਿਕਟ ਕਾਂਗਰਸ ਕਮੇਟੀ ਸਿਆਲਕੋਟ ਦਾ ਪ੍ਰਧਾਨ (1937-40), ਆਲ ਇੰਡੀਆ ਕਾਂਗਰਸ ਕਮੇਟੀ ਦਾ ਮੈਂਬਰ (1940-46), ਪ੍ਰਦੇਸ਼ ਕਾਂਗਰਸ ਕਮੇਟੀ ਦਾ ਮੈਂਬਰ (1947-51), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਮੈਂਬਰ (1936-41) ਤੇ (1947-55) ਸਿਆਲਕੋਟ ਦੇ ਗੁਰਦਵਾਰਾ ਬਾਬੇ ਦੀ ਬੇਰ ਦਾ ਰੁਕਨ (1936-51), ਪੈਪਸੂ 'ਸੈਂਟਰਲ ਪੁਰਸ਼ਾਰਥੀ ਕੌਂਸਲ' ਦਾ ਜਨਰਲ ਸੈਕਟ੍ਰੀ (1948-51) ਤੇ ਡਿਸਟ੍ਰਿਕਟ ਕਿਸਾਨ ਵਿਭਾਗ ਪਟਿਆਲਾ ਦਾ ਪ੍ਰਧਾਨ (1955-59) ਹੋਣ ਦਾ ਅਵਸਰ ਮਿਲਿਆ । ਇਨ੍ਹਾਂ ਅਹੁਦਿਆਂ ਸਮੇਂ ਆਪ ਨੇ ਜੋ ਸੇਵਾ ਕੀਤੀ, ਉਹ ਇਕ ਲੰਮੀ ਕਥਾ ਹੈ ਤੇ ਅਸੀਂ ਉਸ ਵਿਚ ਜਾਣ ਦੀ ਇਥੇ ਲੋੜ ਨਹੀਂ ਸਮਝਦੇ ।

ਗਿਆਨੀ ਜੀ ਨੂੰ ਖੋਜ ਦਾ ਸ਼ੌਕ ਸ ਕਰਮ ਸਿੰਘ ਹਿਸਟੋਰੀਅਨ ਪਾਸੋਂ ਹੋਇਆ । ਉਹ ਪਬਲਿਕ ਲਾਇਬ੍ਰੇਰੀ, ਲਾਹੌਰ ਵਿਚ ਕੰਮ ਕਰ ਰਹੇ ਸਨ, ਜਦੋਂ ਗਿਆਨੀ ਜੀ ਉਨ੍ਹਾਂ ਨੂੰ ਮਿਲੇ । ਇਹ ਇਕ ਇਤਫ਼ਾਕ ਹੀ ਸੀ, ਪਰ ਇਸ ਦਾ ਫਲ ਬੜਾ ਮਿੱਠਾ ਨਿਕਲਿਆ । ਸ.ਕਰਮ ਸਿੰਘ ਹਿਸਟੋਰੀਅਨ ਦੀ ਦੇਖਾ ਦੇਖੀ ਆਪ ਨੇ ਵੀ ਇਤਿਹਾਸਕ ਖੋਜ ਵੱਲ ਰੁਖ ਕੀਤਾ । ਇਹ ਘਟਨਾ 1928 ਦੀ ਹੈ । ਉਦੋਂ ਤੋਂ ਇਨ੍ਹਾਂ ਦਾ ਇਹ ਸ਼ੌਕ ਖਬਤ ਦੀ ਹੱਦ ਤਕ ਪਹੁੰਚ ਚੁਕਾ ਹੈ ਤੇ ਜਦ ਮੈਂ 1958 ਵਿਚ ਆਪ ਨੂੰ ਪਟਿਆਲੇ ਮਿਲਿਆ ਤਾਂ ਇਸ ਗੱਲ ਨੂੰ 'ਤੀਹ ਸਾਲ' ਹੋ ਚੁੱਕੇ ਸਨ!

ਮੇਰੇ ਪੁੱਛਣ ਤੇ ਪਤਾ ਲੱਗਾ ਕਿ ਗਿਆਨੀ ਜੀ ਦੀ ਬਹੁਤੀ ਖੋਜ ਹਾਲੀ ਅਣਛਪੀ ਪਈ ਹੈ । ਕਿਤੇ ਕਿਤੇ ਹੀ ਉਨ੍ਹਾਂ ਦਾ ਕੋਈ ਲੇਖ 'ਖਾਲਸਾ ਸਮਾਚਾਰ', 'ਪੰਥ ਸੇਵਕ', 'ਅਕਾਲੀ', 'ਵਰਤਮਾਨ', 'ਅੰਮ੍ਰਿਤ ਵੇਲਾ', 'ਪ੍ਰਕਾਸ਼,' 'ਗੁਰਦੁਆਰਾ ਗਜ਼ਟ', ਤੇ 'ਗੁਰਮਤਿ ਪ੍ਰਕਾਸ਼' ਵਿਚ ਛਪਦਾ ਰਿਹਾ ਹੈ । ਉਨ੍ਹਾਂ ਦੀ ਵੱਡੀ ਸ਼ਿਕਾਇਤ ਇਹ ਸੀ ਕਿ ਕਦਰਦਾਨ ਨਹੀਂ ਹਨ। ਉਨ੍ਹਾਂ ਆਪਣਾ ਘਰ ਬਾਰ ਖੋਜ–ਦੇਵੀ ਦੀ ਵੇਦੀ ਤੇ ਅਰਪ ਦਿੱਤਾ ਸੀ । ਪਰ ਹਾਲੀ ਉਨ੍ਹਾਂ ਨੂੰ ਇਸ ਦੀ ਇਕ ਮੁਸਕੜੀ ਵੀ ਨਸੀਬ ਨਹੀਂ ਸੀ ਹੋਈ । ਮੈਨੂੰ ਉਨ੍ਹਾਂ ਨਾਲ ਹਮਦਰਦੀ ਸੀ, ਪਰ ਇਹ ਸੁੱਕੀ ਹਮਦਰਦੀ ਟੁੱਟੇ ਦਿਲ ਕਿੰਨੇ ਕੁ ਜੋੜ ਸਕਦੀ ਹੈ? ਮੈਂ ਕਦੀ ਲੁਧਿਆਣੇ ਦਰਸ਼ਨ ਦੇਣ ਲਈ ਬੇਨਤੀ ਕੀਤੀ ਤੇ ਇਸ ਨਾਲ ਮੇਰੀ ਤੇ ਉਨ੍ਹਾਂ ਦੀ ਪਹਿਲੀ ਜਾਣ ਪਛਾਣ ਖ਼ਤਮ ਹੋਈ ।

ਸਮਾਂ ਲੰਘ ਗਿਆ–ਡੇਢ ਦੋ ਸਾਲ । ਮੈਂ ਉਸ ਮੁਲਾਕਾਤ ਨੂੰ ਭੁਲ ਚੁੱਕਾ ਸਾਂ ਕਿ ਇਕ ਦਿਨ ਗਿਆਨੀ ਜੀ ਭੱਟ ਮਾਨ ਸਿੰਘ ਨੂੰ ਲੈ ਕੇ ਲੁਧਿਆਣੇ ਆਣ ਪਹੁੰਚੇ । ਉਨ੍ਹਾਂ **ਸ਼ਹੀਦ ਬਿਲਾਸ ਭਾਈ ਮਨੀ ਸਿੰਘ** ਦਾ ਖਰੜਾ ਮੇਰੀ ਮੇਜ਼ ਤੇ ਰੱਖ ਦਿੱਤਾ ਤੇ ਕਿਹਾ ਕਿ ਲਓ, ਹੁਣ ਇਸ ਨੂੰ ਛਪਵਾ ਦਿਓ । ਮੈਂ ਗਿਆਨੀ ਜੀ ਨੂੰ ਭਾਈ ਸਾਹਿਬ ਭਾਈ ਜੋਧ ਸਿੰਘ ਪਾਸ ਲੈ ਗਿਆ । ਗਿਆਨੀ ਜੀ ਨਾਲ ਪਰਿਚਯ ਕਰਵਾਇਆ; ਭੱਟ ਵਹੀਆਂ ਦਿਖਾਈਆਂ; **ਸ਼ਹੀਦ ਬਿਲਾਸ** ਦਾ ਖਰੜਾ ਭੇਟ ਕੀਤਾ ਤੇ ਨਾਲ ਹੀ ਬੇਨਤੀ ਕੀਤੀ ਕਿ ਵਹੀਆਂ ਵਿਚ ਸੁਰੱਖਿਅਤ ਕੀਮਤੀ ਰਿਕਾਰਡ ਨੂੰ ਸੰਭਾਲਣ

ਲਈ ਸਰਕਾਰ ਨੂੰ ਪ੍ਰੇਰਨਾ ਕੀਤੀ ਜਾਵੇ । ਭਾਈ ਸਾਹਿਬ ਨੇ ਸਾਡੀ ਗੱਲ ਸੁਣ ਲਈ ਤੇ **ਸ਼ਹੀਦ ਬਿਲਾਸ** ਨੂੰ ਯਥਾਯੋਗ ਛਾਪਣ ਦੀ ਆਗਿਆ ਕੀਤੀ ।

ਇਸ ਵਕਤ ਇਹ ਪੁਸਤਕ ਪਾਠਕਾਂ ਦੇ ਹੱਥ ਵਿਚ ਹੈ । ਇਸ ਬਾਰੇ ਕੋਈ ਰਾਇ ਕਾਇਮ ਕਰਨੀ ਉਨ੍ਹਾਂ ਦਾ ਕੰਮ ਹੈ ।ਪਰ ਇਸ ਉੱਤੇ ਹੋਈ ਮਿਹਨਤ ਕਿਸੇ ਪਰਿਚਯ ਦੀ ਮੁਥਾਜ ਨਹੀਂ । ਇਸ **ਸ਼ਹੀਦ ਬਿਲਾਸ** ਦਾ ਕਰਤਾ ਸੇਵਾ ਸਿੰਘ ਭੱਟ ਹੈ, ਜਿਸ ਦਾ ਸਮਾਂ ਸਿੱਖ-ਰਾਜ ਦੇ ਮੁੱਢਲੇ ਸਾਲ ਹਨ । ਭਾਈ ਮਨੀ ਸਿੰਘ ਦੀ ਸ਼ਹੀਦੀ ਦਾ ਇਹ ਸਭ ਤੋਂ ਪੁਰਾਣਾ ਬਿਰਤਾਂਤ ਹੈ ਅਤੇ ਉਸ ਲੇਖਕ ਵੱਲੋਂ ਹੈ, ਜਿਨ੍ਹਾਂ ਦੇ ਖਾਨਦਾਨ ਪਾਸ ਭਾਈ ਸਾਹਿਬ ਦੇ ਵੰਸ਼ ਦਾ ਪੀੜ੍ਹੀਆਂ ਬੱਧੀ ਵੇਰਵਾ ਪਿਆ ਹੈ । ਮੂਲ ਵਿਚ ਇਹ ਭੱਟਖਸ਼ਰੀ ਵਿਚ ਹੀ ਸੀ, ਉੱਥੋਂ ਇਸ ਨੂੰ ਛੱਜੂ ਸਿੰਘ ਭੱਟ ਨੇ ਗੁਰਮੁਖੀ ਅੱਖਰਾਂ ਵਿਚ ਕੀਤਾ ਤੇ ਇਸ ਨੂੰ ਸਾਡੇ ਸੰਪਾਦਕ ਨੇ ਇਸ ਪੁਸਤਕ ਦੇ ਰੂਪ ਵਿਚ ਢਾਲਿਆ ਹੈ ।

ਗਿਆਨੀ ਜੀ ਨੇ 'ਸ਼ਹੀਦ ਬਿਲਾਸ' ਵਿਚ ਆਈਆਂ ਘਟਨਾਵਾਂ ਵਿਅਕਤੀਆਂ ਤੇ ਸਥਾਨਾਂ ਦੇ ਹੋਰ ਵੇਰਵੇ ਨੂੰ ਦੂਜੇ ਇਤਿਹਾਸਕਾਰਾਂ, ਖਾਸ ਕਰ ਕੋਇਰ ਸਿੰਘ, ਸੁੱਖਾ ਸਿੰਘ, ਵੀਰ ਸਿੰਘ 'ਬਲ', ਰਤਨ ਸਿੰਘ ਭੰਗੂ (ਪ੍ਰਾਚੀਨ ਪੰਥ ਪ੍ਰਕਾਸ਼),ਭਾਈ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ ਇਤਿ ਆਦਿ ਤੋਂ ਸਪੱਸ਼ਟ ਕੀਤਾ ਹੈ । ਇਸ ਤਰ੍ਹਾਂ ਇਹ ਪੁਸਤਕ ਇਤਿਹਾਸਕ ਖੋਜ ਵਿਚ ਇਕ ਅਦੁੱਤੀ ਵਸਤੂ ਬਣ ਗਈ ਹੈ ।

ਗਿਆਨੀ ਗਰਜਾ ਸਿੰਘ ਦੀ ਖੋਜ ਦੀ ਮਹੱਤਤਾ ਇਸ ਗੱਲ ਵਿਚ ਹੈ ਕਿ ਉਸ ਨੇ ਖੋਜਕਾਰਾਂ ਨੂੰ ਖੋਜ ਦਾ ਇਕ ਨਵਾਂ ਸਰੋਤ ਦਿਖਾਇਆ ਹੈ, ਉਹ ਹੈ ਭੱਟਾਂ ਤੇ ਪੰਡਿਆਂ ਦੀਆਂ ਵਹੀਆਂ ਦਾ । ਪੰਡਿਆਂ ਦੀਆਂ ਵਹੀਆਂ ਤੋਂ ਤਾਂ ਬੰਸਾਵਲੀਆਂ ਤੇ ਜੰਮਣ ਤੇ ਮਰਨ ਦੀਆਂ ਤਾਰੀਖਾਂ ਹੀ ਨਿਸਚਿਤ ਹੁੰਦੀਆਂ ਹਨ, ਪਰ ਭੱਟਾਂ ਦੀਆਂ ਵਹੀਆਂ ਤੋਂ ਘਟਨਾਵਾਂ ਦਾ ਵੇਰਵਾ, ਯੁੱਧਾਂ ਦਾ ਹਾਲ ਤੇ ਸ਼ਹੀਦੀਆਂ ਦੀ ਤਫ਼ਸੀਲ ਵੀ ਲੱਭਦੀ ਹੈ । ਭੱਟ ਯੋਧਿਆਂ ਦੇ ਜੱਸ ਵਿਚ, ਛੰਦ ਆਦਿ ਰਚਿਆ ਕਰਦੇ ਸਨ । ਅਜੇਹੇ ਅਨੇਕਾਂ ਛੰਦ ਉਨ੍ਹਾਂ ਦੀਆਂ ਵਹੀਆਂ ਵਿਚ, ਭੱਟਖਸ਼ਰੀ ਵਿਚ ਲਿਖੇ, ਸੁਰੱਖਿਅਤ ਹਨ । ਇਨ੍ਹਾਂ ਵਹੀਆਂ ਨੂੰ ਫੂਲਵਾਣ ਤੇ ਪੰਡਿਆਂ ਤੇ ਭੱਟਾਂ ਪਾਸੋਂ ਲੋੜੀਂਦੀ ਵਾਕਫ਼ੀਅਤ ਲੈਣ ਲਈ ਜੋ ਪਾਪੜ ਗਿਆਨੀ ਗਰਜਾ ਸਿੰਘ ਨੂੰ ਵੇਲਣੇ ਪਏ, ਉਹ ਇਕ ਵੱਖਰੀ ਕਹਾਣੀ ਹੈ। ਆਖ਼ਰੀ ਵੇਲੇ ਗਿਆਨੀ ਜੀ ਪਿੰਡ ਖਰਾਜਪੁਰ ਤਹਿਸੀਲ ਰਾਜਪੁਰਾ, ਜ਼ਿਲਾ ਪਟਿਆਲਾ ਵਿਚ ਆਬਾਦ ਸਨ ।"

ਇਹ ਪੁਸਤਕ ਇਤਿਹਾਸ ਦੇ ਉਸ ਕਾਂਡ ਨੂੰ ਪੇਸ਼ ਕਰਦੀ ਹੈ ਜਿਸ ਦਾ ਜ਼ਿਕਰ ਵਰਤਮਾਨ ਸਮੇਂ ਸਾਡੇ ਚੇਤਨ-ਅਵਚੇਤਨ ਦਾ ਹਿੱਸਾ ਨਹੀਂ ਰਿਹਾ। ਅਸੀਂ ਵਿਰਸੇ ਦੀਆਂ ਇਤਿਹਾਸਕ ਪੈੜਾਂ ਵੱਲ ਪਿੱਠ ਕਰਨ ਕਰਕੇ ਹੀ ਬਹੁਤ ਵਾਰ ਰਾਹੋਂ ਕੁਰਾਹੇ ਪੈ ਜਾਂਦੇ ਹਾਂ। ਕਿਸੇ ਵੀ ਧਰਤੀ ਤੇ ਲੋਕਾਂ ਨੂੰ ਆਪਣੇ ਸੂਰਮਿਆਂ ਦੀ ਪੈੜ ਚਾਲ ਦਾ ਇਲਮ ਹੋਣਾ ਜ਼ਰੂਰੀ ਹੈ। ਭਾਈ ਮਨੀ ਸਿੰਘ ਅਤੇ ਉਨ੍ਹਾਂ ਦੇ ਸ਼ਹੀਦ ਪੁੱਤਰਾਂ ਨੇ ਆਪਣੇ ਘਰ-ਬਾਰ ਲਈ ਜਾਨਾਂ ਨਹੀਂ ਸੀ ਵਾਰੀਆਂ। ਸਾਡੇ ਲਈ ਲਿਆਕਤ ਦਾ ਅਥਾਹ ਭੰਡਾਰ ਸੰਭਾਲਣ ਵਾਲੇ ਗੁਰੂ ਘਰ ਦੇ ਅਨਿਨ ਸੇਵਕ ਅਤੇ ਪ੍ਰਕਾਂਡ ਵਿਦਵਾਨ ਭਾਈ ਮਨੀ ਸਿੰਘ ਦੀ ਕੁਰਬਾਨੀ ਅਤੇ ਲਿਆਕਤ ਨੂੰ ਸਿਰ ਝੁਕਾਉਣ ਲਈ ਇਸ ਪੁਸਤਕ ਦਾ ਪ੍ਰਕਾਸ਼ਨ ਕੀਤਾ ਗਿਆ ਹੈ। ਪੰਜਾਬੀ ਸਾਹਿੱਤ ਅਕਾਡਮੀ ਲੁਧਿਆਣਾ ਆਪਣੇ

ਪੁਰਖਿਆਂ ਡਾ. ਭਾਈ ਜੋਧ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਅੱਗੇ ਵੀ ਨਤ-ਮਸਤਕ ਹੈ ਜਿਨ੍ਹਾਂ ਦੀਆਂ ਦੂਰ-ਦਰਸ਼ੀ ਸੋਚਾਂ ਸਦਕਾ ਇਹ ਭੰਡਾਰ ਸਾਡੇ ਤੀਕ ਪਹੁੰਚ ਸਕਿਆ।

ਇਸ ਪੁਸਤਕ ਦੇ ਇਸ ਸੰਸਕਰਣ ਨੂੰ ਪ੍ਰਕਾਸ਼ਤ ਕਰਨ ਲਈ ਅਕਾਡਮੀ ਦੇ ਪ੍ਰਧਾਨ ਡਾ. ਸੁਰਜੀਤ ਪਾਤਰ, ਜਨਰਲ ਸਕੱਤਰ ਪ੍ਰੋ. ਰਵਿੰਦਰ ਭੱਠਲ, ਰੈਫਰੈਂਸ ਲਾਇਬ੍ਰੇਰੀ ਦੇ ਡਾਇਰੈਕਟਰ ਪ੍ਰਿੰ. ਪ੍ਰੇਮ ਸਿੰਘ ਬਜਾਜ ਅਤੇ ਸਮੁੱਚੀ ਕਾਰਜਕਾਰਣੀ ਨੇ ਜੋ ਦਿਲਚਸਪੀ ਵਿਖਾਈ ਹੈ ਉਸ ਲਈ ਮੈਂ ਸਭਨਾਂ ਦਾ ਧੰਨਵਾਦੀ ਹਾਂ। ਪ੍ਰਕਾਸ਼ਨ ਕਮੇਟੀ ਦੇ ਮੁਖੀ ਦੀ ਜ਼ੁੰਮੇਵਾਰੀ ਨਿਭਾਉਣ ਹਿੱਤ ਮੈਂ ਆਪਣੇ ਮੁਹੱਬਤੀ ਵੀਰ ਡਾ. ਨਰਿੰਦਰ ਸਿੰਘ ਗਰੇਵਾਲ ਅਤੇ ਸ. ਰਵੀ ਗਰੇਵਾਲ, ਪੰਜਾਬ ਹੈਰੀਟੇਜ ਟਰੱਸਟ (ਲਾਸ ਐਂਜਲਸ) ਅਮਰੀਕਾ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਮੇਰੇ ਅੱਧ ਬੋਲ ਨੂੰ ਪ੍ਰਵਾਨ ਕਰਕੇ ਇਸ ਪੁਸਤਕ ਨੂੰ ਪਾਠਕਾਂ ਤੀਕ ਪਹੁੰਚਾਉਣ ਲਈ ਆਰਥਿਕ ਸਹਾਇਤਾ ਦਿੱਤੀ। ਇਹ ਪੁਸਤਕ ਇਨ੍ਹਾਂ ਮਿੱਤਰਾਂ ਦੇ ਸਤਿਕਾਰਯੋਗ ਪਿਤਾ ਜੀ ਸਰਦਾਰ ਜਗੀਰ ਸਿੰਘ ਗਰੇਵਾਲ (ਧਾਂਦਰਾ ਜ਼ਿਲ੍ਹਾ ਲੁਧਿਆਣਾ) ਦੀ ਮਿੱਠੀ ਯਾਦ ਨੂੰ ਸਮਰਪਿਤ ਹੈ। ਇਸ ਪੁਸਤਕ ਦੇ ਛਾਪਕ ਸ. ਪੁਰਦਮਨ ਸਿੰਘ ਬੇਦੀ ਵੀ ਮੇਰੇ ਧੰਨਵਾਦ ਦੇ ਪਾਤਰ ਹਨ ਜਿਨ੍ਹਾਂ ਨੇ ਇਸ ਪੁਸਤਕ ਦੀ ਖ਼ੂਬਸੂਰਤ ਪ੍ਰਕਾਸ਼ਨਾ ਲਈ ਸਾਨੂੰ ਲਗਾਤਾਰ ਉਤਸ਼ਾਹਿਤ ਕਰੀ ਰਖਿਆ। ਮੈਂ ਇਸ ਪੁਸਤਕ ਨੂੰ ਵੱਧ ਤੋਂ ਵੱਧ ਹੱਥਾਂ ਤੀਕ ਪਹੁੰਚਾਉਣ ਲਈ ਪਾਠਕ ਵੀਰਾਂ ਨੂੰ ਬੇਨਤੀ ਕਰਦਾ ਹਾਂ।

ਗੁਰਭਜਨ ਸਿੰਘ

ਪੰਜਾਬੀ ਸਾਹਿੱਤ ਅਕਾਡਮੀ,
ਲੁਧਿਆਣਾ

ਸੀਨੀਅਰ ਮੀਤ ਪ੍ਰਧਾਨ

# ਭੂਮਿਕਾ

ਇਹ ਸ਼ਹੀਦ ਬਿਲਾਸ ਪੋਥੀ ਮੈਨੂੰ ਭੱਟ ਮੋਹਲੂ ਰਾਮ ਦੇ ਘਰੋਂ ਭਾਈ ਮਾਨ ਸਿੰਘ ਭੱਟ, ਨਗਰ ਕਰਸਿੰਧੂ (ਜੀਂਦ) ਦੀ ਸੱਜਣਤਾ ਨਾਲ ਪ੍ਰਾਪਤ ਹੋਈ । ਇਸ ਦਾ ਕਰਤਾ ਸੇਵਾ ਸਿੰਘ, ਭਾਈ ਕੇਸਰ ਸਿੰਘ ਕੌਸ਼ਿਸ਼ ਦਾ ਪੁਤ੍ਰ ਸੀ, ਜੋ ਬਾਬਾ ਭੀਖਾ, ਜਿਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਹੈ, ਦੇ ਪੁਤ੍ਰ ਭਾਈ ਕੀਰਤ ਸ਼ਹੀਦ ਦੀ ਔਲਾਦ ਵਿਚੋਂ ਛੇਵੀਂ ਪੀੜ੍ਹੀ ਸੀ । ਕੀਰਤ ਦੀ ਸ਼ਹੀਦੀ ਭਾਈ ਮਨੀ ਸਿੰਘ ਦੇ ਦਾਦਾ ਬੱਲੂ ਪੰਵਾਰ ਸਮੇਤ ਅੰਮ੍ਰਿਤਸਰ, ਮੁਖ਼ਲਸ ਖ਼ਾਨ[1] ਫ਼ੌਜਦਾਰ ਗੋਰਖਪੁਰੀ ਨਾਲ ਲੜਦਿਆਂ 17 ਵੈਸਾਖ ਸੰਮਤ 1691 ਬਿ: (15 ਅਪ੍ਰੈਲ 1634 ਈ:) ਨੂੰ ਹੋਈ ਸੀ ।[2]

ਭਾਈ ਸੇਵਾ ਸਿੰਘ ਨੂੰ ਇਸ ਸ਼ਹੀਦ ਬਿਲਾਸ ਦੀ ਬਹੁਤ ਸਾਰੀ ਇਤਿਹਾਸਕ ਸਾਮਗ੍ਰੀ ਆਪਣੇ ਵੱਡੇ-ਵਡੇਰਿਆਂ ਦੀਆਂ ਵਹੀਆਂ ਵਿਚੋਂ ਤੇ ਆਪਣੇ ਪਿਤਾ ਪਿਤਾਮਾ ਪਾਸੋਂ ਸੁਣੀਆਂ ਸੀਨੇ-ਬਸੀਨੇ ਤੁਰੀਆਂ ਆ ਰਹੀਆਂ ਰਵਾਇਤਾਂ ਦੇ ਆਧਾਰ ਤੇ ਪ੍ਰਾਪਤ ਹੋਈ ਸੀ ।ਇਸ ਦੇ ਵਡਿੱਕਿਆਂ ਨੂੰ 9 ਅੱਸੂ ਸੰਮਤ 1768 ਬਿ:(11 ਅਕਤੂਬਰ 1711 ਈ:) ਨੂੰ ਆਲੋਵਾਲ (ਲਾਹੌਰ) ਦੇ ਮੁਕਾਮ ਤੇ ਸ਼ਾਹੀ ਹੁਕਮ ਨਾਲ ਨਾਜ਼ਮ ਅਸਲਮ ਖ਼ਾਨ ਲਾਹੌਰ ਦੇ ਸਮੇਂ ਕਤਲ ਕੀਤਾ ਗਿਆ ਸੀ ।[3]

ਸੇਵਾ ਸਿੰਘ ਨੇ ਸ਼ਹੀਦ ਬਿਲਾਸ ਦੇ ਸਮਾਪਤ ਹੋਣ ਦੀ ਤਾਰੀਖ਼ ਤੇ ਸੰਮਤ ਕੋਈ ਨਹੀਂ ਦਿੱਤੇ, ਕੇਵਲ ਇਤਨਾ ਹੀ ਦੱਸਿਆ ਹੈ :

ਸਿੰਘ ਸੰਗਰਾਮ ਬੀਰ ਇਕ ਭਯੋ । ਪੋਤਾ[4] ਮਨੀ ਸਿੰਘ ਕਾ ਅਯੋ ।
ਤਿਸ ਕੇ ਪਾਂਚ ਸੁਤ ਅਗਾਰੀ । ਜਿਨ ਮੇਂ ਸੰਗਤ ਸਿੰਘ ਬਲਕਾਰੀ ।
ਸਕਲ ਪਰਵਾਰ ਮੇਲ ਇਨ ਸਾਰਾ । ਗੈਲ ਇਨ੍ਹੋਂ ਕੇ ਪਿਤਾ ਹਮਾਰਾ ।
ਦੇਸ ਮਾਲਵੇ ਪਹੁੰਚੇ ਆਈ । ਗੈਲ ਜੀਤ ਸਿੰਘ[5] ਲਈ ਬਨਾਈ ।
ਕੁਛ ਚਿਰ ਰਹੇ ਲਾਡਵੇ ਬੀਚ । ਏਕ ਗਾਮ ਰਾਜੇ ਤਿੰਹ ਦੀਚ । 206 ।
ਸ਼ਹੀਦ ਬਿਲਾਸ ਪੋਥੀ ਸੁਰੂ ਕਰੀ ਲਾਡਵੇ ਮਾਂਹਿ ।
ਪਾਯੋ ਭੋਗ ਆ ਭਾਦਸੋਂ ਗੁਰੂ ਕ੍ਰਿਪਾ ਤੇ ਆਇ । 207 ।

ਇਸ ਤਰ੍ਹਾਂ ਸੇਵਾ ਸਿੰਘ ਦੀ ਲਿਖਤ ਅਨੁਸਾਰ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਇਹ ਸਮਾਂ

---

1. ਗੋਰਖਪੁਰੀ ਦੀ ਫ਼ੌਜਦਾਰੀ ਤੋਂ ਬਾਦ ਇਸ ਨੂੰ ਲਾਹੌਰ ਦਾ ਨਾਜ਼ਮ ਬਣਾਇਆ ਗਿਆ ਸੀ ।

2. ਬੱਲੂ ਮੂਲੇ ਕਾ, ਪੋਤਾ ਰਾਊ ਕਾ, ਪੜਪੋਤਾ ਚਾਹੜ ਕਾ, ਚੰਦਰ ਬੰਸੀ, ਭਾਰਦ੍ਵਾਜੀ ਗੋਤ੍ਰਾ ਪੰਵਾਰ...ਮਿਤੀ ਬੈਸਾਖ ਪਰਬਿਸ਼ਟੇ 17 ਸੰਬਤ 1691ਕੋ ਗੁਰੂ ਚੱਕ ਕੇ ਮਲਹਾਨ (ਭਾਵ ਸਥਾਨ ਤੋਂ ਹੈ) ਗੁਰੂ ਕੇ ਹੁਕਮ ਗੈਲ ਸਾਮੇ ਮਾਥੇ ਮੁਰਤਜ਼ਾ ਖਾਨ ਕੋ ਮਾਰ ਕਰ ਜੂਝਾ । ਗੈਲੋਂ ਕੀਰਤ ਬੇਟਾ ਭੀਖਾ ਕਾ, ਪੋਤਾ ਰਈਆ ਕਾ, ਪੜਪੋਤਾ ਨਰਸੀ ਕਾ, ਬੰਸੀ ਭਗੀਰਥ ਕਾ, ਕੋਸ਼ਿਸ਼ ਗੋਤ੍ਰਾ, ਗੌੜ ਬ੍ਰਾਹਮਣ ਰਣ ਮੇਂ ਜੂਝ ਕਰ ਮਰਾ ।.....

(ਭੱਟ ਵਹੀ ਤਲਉਡਾ, ਪਰਗਨਾ ਜੀਂਦ)

3. ਕੇਸੋ ਸਿੰਘ ਬੋਹਥ ਕਾ, ਹਰੀ ਸਿੰਘ ਬੋਹਥ ਕਾ, ਦੇਸਾ ਸਿੰਘ ਬੋਹਥ ਕਾ, ਪੋਤੇ ਕੀਰਤ ਕੇ, ਪੜਪੋਤੇ ਭਿਖਾ ਕੇ, ਨਰਬੁਦ ਸਿੰਘ ਕੇਸੋ ਸਿੰਘ ਕਾ, ਤਾਰਾ ਸਿੰਘ ਹਰੀ ਸਿੰਘ ਕਾ, ਸੇਵਾ ਸਿੰਘ ਹਰੀ ਸਿੰਘ ਕਾ, ਦੇਵਾ ਸਿੰਘ ਹਰੀ ਸਿੰਘ ਕਾ, ਕੌਸ਼ਿਸ਼ ਗੋਤ੍ਰੇ, ਸ਼ਾਹੀ ਹੁਕਮ ਗੈਲ ਸਾਤੋ ਭੱਟ ਕਤਿਕ ਪਰਬਿਸ਼ਟੇ 9 ਸੰਬਤ 1768 ਕੋ ਆਲੋਵਾਲ ਕੇ ਮਲਗਾਨ ਪਰਗਨਾ ਲਾਹੌਰ ਭੂਮੀਂ ਮੇਂ ਗਾਡ ਕਰ ਮਾਰ ਦੇਈਏ।.... (ਭੱਟ ਵਹੀ ਤਲਉਡਾ...)

4. ਇਹ ਸੰਗਰਾਮ ਸਿੰਘ ਭਾਈ ਮਨੀ ਸਿੰਘ ਦ ਸੱਤਵੇਂ ਪੁਤ੍ਰ ਭਾਈ ਗੁਰਬਖ਼ਸ਼ ਸਿੰਘ ਦਾ ਪੁਤ੍ਰ ਸੀ ।

5. ਅਜੀਤ ਸਿੰਘ ਲਾਡਵਾ ਸਹਿਸਰਾ (ਸਾਂਸੀ) ਗੋਤ ਦਾ ਜ਼ਿਮੀਂਦਾਰ ਸੀ ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦਾ ਸੀ । ਇਸ ਨੇ ਰਾਜਾ ਅਜੀਤ ਸਿੰਘ ਲਾਡਵਾ ਪਤੀ ਦੇ ਅਹਿਦ ਵਿਚ ਇਹ ਸ਼ਹੀਦ ਬਿਲਾਸ 'ਭੱਟੱਖਰੀ' ਵਿਚ ਲਿਖਿਆ । ਭੱਟੱਖਰੀ' ਭੱਟਾਂ ਦੀ ਆਪਣੀ ਲਿਪੀ ਮੰਨੀ ਜਾਂਦੀ ਹੈ । ਲੰਡਿਆਂ ਵਾਂਗ ਇਸ ਵਿਚ ਵੀ ਲਗ-ਮਾਤ੍ਰ ਕੋਈ ਨਹੀਂ ਹੈ । ਇਸ ਸ਼ਹੀਦ ਬਿਲਾਸ ਦਾ ਉਤਾਰਾ ਪੰਜਾਬੀ (ਗੁਰਮੁਖੀ) ਅੱਖਰਾਂ ਵਿਚ ਛੱਜੂ ਸਿੰਘ ਭੱਟ ਨੇ, ਜੋ ਸੇਵਾ ਸਿੰਘ ਤੋਂ ਤੀਜੀ ਪੀੜ੍ਹੀ ਸਨ, ਕੀਤਾ ਸੀ ।[1]

**2.**

ਏਥੇ ਇਹ ਦੱਸਣ ਦੀ ਬਹੁਤੀ ਲੋੜ ਨਹੀਂ ਕਿ ਭਾਈ ਮਨੀ ਸਿੰਘ ਦੀ ਬਹੁ-ਪੱਖੀ ਸ਼ਖਸੀਅਤ ਦੀ ਪੰਜਾਬ ਦੇ ਇਤਿਹਾਸ ਵਿਚ ਇਕ ਨਿਵੇਕਲੀ ਤੇ ਨਿਰਾਲੀ ਥਾਂ ਹੈ । ਇੱਕ ਐਸੇ ਸਮੇਂ ਵਿਚ ਜਦੋਂ ਕਿ ਪੰਜਾਬ ਉੱਤੇ ਜਾਬਰ ਤੇ ਪਤਿਤ ਹਕੂਮਤ ਲੋਕਾਂ ਦੀ ਇਖ਼ਲਾਕੀ ਸ਼ਖਸੀਅਤ ਨੂੰ ਮਲੀਆਮੇਟ ਕਰਨ ਉੱਤੇ ਤੁਲੀ ਹੋਈ ਸੀ, ਜਦੋਂ ਇਸ ਤਰ੍ਹਾਂ ਦੇ ਸਰਕਾਰੀ ਹੁਕਮ ਜਾਰੀ ਹੋ ਚੁੱਕੇ ਸਨ ਕਿ ਕੋਈ ਬੰਦਾ 'ਗੁੜ' ਸ਼ਬਦ ਦੀ ਵਰਤੋਂ ਨਹੀਂ ਸੀ ਕਰ ਸਕਦਾ, ਕਿਉਂਕਿ ਇਹ 'ਗੁਰ' ਸ਼ਬਦ ਦੇ ਕਿਸੇ ਹੱਦ ਤੱਕ ਨੇੜੇ ਹੈ, ਜਦੋਂ ਸਿੰਘਾਂ ਦੇ ਸਿਰਾਂ ਦੇ ਇਨਾਮ ਰੱਖੇ ਗਏ ਸਨ, ਉਸ ਵਕਤ ਭਾਈ ਮਨੀ ਸਿੰਘ ਮਨੁੱਖੀ ਅਣਖ਼ ਤੇ ਵਿਚਾਰਾਂ ਦੀ ਸੁਤੰਤ੍ਰਤਾ ਦੀ ਰੱਖਿਆ ਵਾਸਤੇ ਤੇ ਵਹਿਸ਼ੀ ਬਰਬਰਤਾ ਦੇ ਸਾਹਮਣੇ ਆਤਮਕ ਬਲ ਦੀ ਉੱਚਤਾ ਦਰਸਾਉਣ ਦੀ ਖਾਤਰ ਮੈਦਾਨ ਵਿਚ ਨਿੱਤਰਿਆ ਤੇ ਬੰਦ ਬੰਦ ਕਟਵਾ ਕੇ ਪਾਪ ਦੇ ਹਵਨ-ਕੁੰਡ ਦੀ ਅਗਨੀ ਵਿਚ ਆਪਣੀ ਜਿੰਦੜੀ ਦੀ ਆਹੁਤੀ ਦਿੱਤੀ। ਇਸ ਤਰ੍ਹਾਂ ਖ਼ਿਆਲਾਂ ਦੀ ਆਜ਼ਾਦੀ ਤੇ ਧਰਮ ਦੀ ਰੱਖਿਆ ਦੇ ਇਤਿਹਾਸ ਵਿਚ, ਭਾਈ ਮਨੀ ਸਿੰਘ ਦੀ ਅਹਿਮੀਅਤ ਕੇਵਲ ਇੱਕ ਜੀਵਨ-ਉਸਾਰੂ ਪ੍ਰੇਰਨਾ ਕਰਕੇ ਹੀ ਨਹੀਂ, ਸੁਚੱਜੇ ਮਰਨ ਦਾ ਢੰਗ ਦੱਸਣ ਕਰ ਕੇ ਵੀ ਬਹੁਤ ਹੈ । ਉਹ ਇਕ ਕਰਮ ਯੋਗੀ ਸੀ । ਆਪਣੇ ਸਮੇਂ ਦਾ ਨਿਰਭੈ ਯੋਧਾ, ਸਿਆਸੀ ਤੇ ਧਾਰਮਿਕ ਆਗੂ ਹੋਣ ਤੋਂ ਬਿਨਾਂ ਸਿੱਖ ਧਰਮ ਤੇ ਸਾਹਿੱਤ ਦਾ ਮਹਾਨ ਵਿਦਵਾਨ ਤੇ ਪੂਰਾ ਗਿਆਤਾ ਵੀ ਸੀ ।

**3.**

ਅਜਿਹੇ ਪ੍ਰਸਿੱਧ ਤੇ ਸ਼ਾਨਦਾਰ ਵਿਅਕਤੀ ਬਾਰੇ ਹਰ ਕਿਸੇ ਨੂੰ ਪੂਰੀ ਤੇ ਨਿਸ਼ਚਿਤ ਵਾਕਫ਼ੀ ਮਿਲਣ ਦੀ ਆਸ ਹੋਣੀ ਚਾਹੀਦੀ ਸੀ, ਪਰ ਇਸ ਸੰਬੰਧ ਵਿਚ ਕਿੰਨੀ ਅਟਕਲ ਪੱਚੂ ਕਲਪਨਾ ਹੈ, ਇਹ ਉਹੀ ਜਾਣ ਸਕਦਾ ਹੈ, ਜਿਸ ਨੂੰ ਭਾਈ ਸਾਹਿਬ ਬਾਰੇ ਕੁਝ ਵਾਚਣ-ਪਰਖਣ ਦਾ ਮੌਕਾ ਮਿਲਿਆ ਹੋਵੇ । ਉਦਾਹਰਣ ਵਜੋਂ ਪ੍ਰੋ. ਸੁਰਿੰਦਰ ਸਿੰਘ ਕੋਹਲੀ ਨੇ 'ਭਾਈ ਮਨੀ ਸਿੰਘ' ਨਾਮੀ ਪੁਸਤਕ ਵਿਚ, ਜੋ ਮਾਰਚ 1961 ਨੂੰ ਭਾਸ਼ਾ ਵਿਭਾਗ ਪੰਜਾਬ ਪਟਿਆਲਾ ਵਲੋਂ ਪ੍ਰਕਾਸ਼ਤ ਹੋਈ, ਲਿਖਿਆ ਹੈ :

> "ਭਾਈ ਮਨੀ ਸਿੰਘ ਨੇ ਗੁਰਸਿੱਖ ਘਰਾਣੇ ਵਿਚ ਜਨਮ[2] ਲਿਆ । ਉਹਦੇ ਜਨਮ ਦੀ ਤਾਰੀਖ਼ ਬਾਰੇ ਪਤਾ ਨਹੀਂ ਲੱਗ ਸਕਿਆ। ਇਤਨਾ ਜ਼ਰੂਰ ਪਤਾ ਲੱਗਦਾ ਹੈ ਕਿ ਉਹ ਕੰਬੋਵਾਲ ਦੇ ਦੁਲੱਟ ਚੌਧਰੀ ਦਾ ਪੁੱਤਰ ਸੀ ।....ਗਿ: ਗਿਆਨ ਸਿੰਘ ਨੇ ਤਾਂ ਚੌਧਰੀ ਕਾਲੇ

---

1. "ਸ਼ਹੀਦ ਬਿਲਾਸ ਪੋਥੀ ਕੀ ਨਕਲ ਭਟੱਖਸ਼ਰੀ ਸੇ ਕਤਿਕ ਬਦੀ ਏਕਮ ਸਾਲ 1927 ਬਿਕ੍ਰਮੀ (1870 ਈ:) ਕੋ ਗੁਰਮੁਖੀ ਮੇਂ ਕੀ, ਨਕਲ ਕਰਨੇ ਵਾਲਾ ਛੱਜੂ ਸਿੰਘ ਭੱਟ ਭਾਦਸੋਂ ਨਿਵਾਸੀ ਪਰਗਨਾ ਥਾਨੇਸਰ।"

2. ਗਿਆਨੀ ਠਾਕੁਰ ਸਿੰਘ- 'ਸ੍ਰੀ ਗੁਰਦਵਾਰੇ ਦਰਸ਼ਨ' ਪੰਨਾ 543-72 (1981 ਬਿ : 1924 ਈ:) ਦੇ ਕਥਨ ਅਨੁਸਾਰ ਭਾਈ ਮਨੀ ਸਿੰਘ ਦਾ ਜਨਮ 24 ਮਾਘ, ਮੰਗਲਵਾਰ ਨੂੰ ਮਾਤਾ ਦਇਆ ਕੌਰ ਜੀ ਦੀ ਕੁੱਖੋਂ, ਭਾਈ ਕਾਲੂ ਦੇ ਘਰ ਘੱਗਰ ਨਦੀ ਦੇ ਕੰਢੇ ਨਗਰ ਕਾਕੜੂ ਜ਼ਿਲਾ ਅੰਬਾਲਾ ਵਿਚ ਹੋਇਆ ਸੀ । ਪਿੱਛੋਂ ਮਾਤਾ-ਪਿਤਾ ਸੁਨਾਮ ਲੈ ਆਏ ਸਨ । ਸ਼ਹੀਦੀ-22 ਮੱਘਰ ਸੁਦੀ ਅਮਾਵਸ, ਐਤਵਾਰ 1791 ਬਿਕ੍ਰਮੀ (1734) ਨੂੰ ਹੋਈ ਸੀ ।

ਨੂੰ ਦੁੱਲਟ ਜੱਟ ਦੱਸਿਆ ਹੈ, ਪਰ ਕਈ ਖੋਜੀ ਉਹਨੂੰ ਕੰਬੋ ਵੰਸ਼ ਵਿਚ ਹੋਇਆ ਮੰਨਦੇ ਹਨ।....ਭਾਈ ਕਾਨ੍ਹ ਸਿੰਘ ਨਾਭਾ ਦੇ ਕਥਨ ਅਨੁਸਾਰ ਇੱਕ ਸੱਜਣ ਨੇ ਭਾਈ ਮਨੀ ਸਿੰਘ ਦਾ ਜਨਮ ਕਾਨ੍ਹੇ ਕਾਛੇ ਦਾ ਲਿਖਿਆ ਹੈ ।"

ਕੋਹਲੀ ਜੀ ਅੱਗੇ ਚੱਲ ਕੇ ਆਪਣੀ ਪੁਸਤਕ 'ਭਾਈ ਮਨੀ ਸਿੰਘ' ਦੇ ਪੰਨਾ 85 ਉਤੇ ਇਉਂ ਲਿਖਦੇ ਹਨ :

"ਗਿ: ਗੁਰਦਿੱਤ ਸਿੰਘ ਜੀ "ਜੀਵਨ ਸੰਦੇਸ਼ ਦੇ 'ਇਤਿਹਾਸ ਨੰਬਰ' ਵਿਚ, 'ਦਸਮ ਗ੍ਰੰਥ ਦਾ ਇਤਿਹਾਸ' ਨਾਮੀ ਲੇਖ ਵਿਚ, ਭਾਈ ਮਨੀ ਸਿੰਘ ਬਾਰੇ ਇਕ ਨੋਟ ਵਿਚ ਲਿਖਦੇ ਹਨ। ਦਸ਼ਮੇਸ਼ ਜੀ ਦੇ ਹਜ਼ੂਰੀ ਸਿੱਖ ਭਾਈ ਮਨੀ ਸਿੰਘ ਜੀ ਵੀ ਦੋ ਸਨ । ਪਹਿਲੇ ਅਲੀਪੁਰ (ਮੁਲਤਾਨ) ਦੇ ਵਾਸੀ ਤੇ ਦੂਜੇ ਭਾਈ ਮਨੀ ਸਿੰਘ ਜੀ ਕੰਬੋਵਾਲ (ਹੁਣ ਲੌਂਗੋਵਾਲ) ਦੇ ਵਾਸੀ, ਜਿਨ੍ਹਾਂ ਦਾ ਜਨਮ ਕੰਬੋ ਜ਼ਿਮੀਂਦਾਰਾਂ ਦੇ ਘਰ ਹੋਇਆ ਸੀ । ਪਰ ਸਾਨੂੰ ਉਪਰਲੀ ਵਿਚਾਰ ਵਿਚ ਪੈਣ ਦੀ ਲੋੜ ਨਹੀਂ । ਸਾਡਾ ਸੰਬੰਧ ਪ੍ਰਸਿੱਧ ਸ਼ਹੀਦ ਗਿਆਨੀ ਭਾਈ ਮਨੀ ਸਿੰਘ ਨਾਲ ਹੈ ।"

ਇਸ ਤਰ੍ਹਾਂ ਭਾਈ ਮਨੀ ਸਿੰਘ ਬਾਰੇ ਚਾਰ ਰਾਵਾਂ ਬਣਦੀਆਂ ਹਨ: (1) ਭਾਈ ਮਨੀ ਸਿੰਘ ਮੁਲਤਾਨੀ ਸਨ, (2) ਭਾਈ ਮਨੀ ਸਿੰਘ ਕੰਬੋ ਸਨ, (3) ਭਾਈ ਮਨੀ ਸਿੰਘ ਕਾਨ੍ਹੇ-ਕਾਛੇ ਦੇ ਵਸਨੀਕ ਸਨ ਤੇ (4) ਭਾਈ ਮਨੀ ਸਿੰਘ ਕੰਬੋਵਾਲ ਦੇ ਦੁਲੱਟ ਜ਼ਿਮੀਂਦਾਰ ਸਨ । ਅਸੀਂ ਜਿਸ ਸ਼ਹੀਦ ਬਿਲਾਸ ਦਾ ਸੰਪਾਦਨ ਕਰ ਰਹੇ ਹਾਂ, ਉਸ ਦਾ ਹੀਰੋ ਭਾਈ ਮਨੀ ਸਿੰਘ ਮੁਲਤਾਨੀ ਹੈ ।ਉਸ ਸੰਬੰਧੀ ਵਿਚਾਰ ਰੱਖਣ ਤੋਂ ਪਹਿਲੇ ਉਪਰੋਕਤ ਕਾਨ੍ਹੇ-ਕਾਛੇ, ਕੰਬੋਵਾਲ ਵਾਲੇ ਤੇ ਦੁਲੱਟ ਭਾਈ ਮਨੀ ਸਿੰਘ ਸੰਬੰਧੀ ਵਿਚਾਰ ਕਰਨੀ ਅਤਿ ਜ਼ਰੂਰੀ ਹੈ, ਤਾਕਿ ਪਤਾ ਲੱਗ ਸਕੇ ਕਿ ਇਨ੍ਹਾਂ ਵਿਚੋਂ ਪ੍ਰਸਿੱਧ ਗਿਆਨੀ ਭਾਈ ਮਨੀ ਸਿੰਘ ਸ਼ਹੀਦ ਕਿਹੜੇ ਸਨ, ਜਿਨ੍ਹਾਂ ਨੂੰ ਸੋਢੀ ਹਰਿ ਜੀ ਦੀ ਮ੍ਰਿਤੂ ਦੇ ਬਾਅਦ ਸ੍ਰੀ ਦਸਮੇਸ਼ ਜੀ ਨੇ 1756 ਬਿ: (1699 ਈ:) ਦੀ ਵੈਸਾਖੀ ਤੋਂ ਪਿਛੋਂ ਸ੍ਰੀ ਅੰਮ੍ਰਿਤਸਰ ਗ੍ਰੰਥੀ ਨਿਯੁਕਤ ਕਰ ਕੇ ਭੇਜਿਆ ਸੀ । ਹੁਣ ਅਸੀਂ ਉਪਰੋਕਤ ਰਾਵਾਂ ਸੰਬੰਧੀ ਹੇਠ ਲਿਖੀ ਵਿਚਾਰ ਪਾਠਕਾਂ ਅੱਗੇ ਰੱਖਦੇ ਹਾਂ :

## ਭਾਈ ਮਨੀ ਸਿੰਘ ਕੰਬੋ

ਭਾਈ ਮਨੀ ਸਿੰਘ ਦੀ ਕੰਬੋ ਵੰਸ ਵਿਚ ਉਪਜ ਮੰਨਣ ਵਾਲੇ ਪਹਿਲ ਪ੍ਰਥਮੇ ਭਾਈ ਕੇਸਰ ਸਿੰਘ ਜੀ ਛਿੱਬਰ ਹਨ । ਇਹ ਦਾਵਾ ਕਰਦੇ ਹਨ ਕਿ ਅਸਾਂ ਦਸਮੇਸ਼ ਜੀ ਦੇ ਮਾਮਾ ਬਾਬਾ ਕ੍ਰਿਪਾਲ ਸਿੰਘ ਸਮੇਤ ਭਾਈ ਮਨੀ ਸਿੰਘ ਕੰਬੋ ਦੇ ਦਰਸ਼ਨ ਕੀਤੇ ਸਨ । ਅਸਾਂ ਹੁਣ ਇਹ ਦੇਖਣਾ ਹੈ ਕਿ ਭਾਈ ਕੇਸਰ ਸਿੰਘ ਨੇ ਕਿੱਥੇ ਤੇ ਕਦੋਂ ਦਰਸ਼ਨ ਕੀਤੇ ਤੇ ਉਸ ਵਕਤ ਭਾਈ ਮਨੀ ਸਿੰਘ ਦੀ ਆਪਣੀ ਕੀ ਹਾਲਤ ਸੀ ।

ਸੰਮਤ ਸਤਾਰਾਂ ਸੈ ਚਉਰਾਸੀ ਜਬ ਜਾਏ ।
ਨਾਲ ਸਤਿ ਆਦਮੀ ਸਰਕਾਰ ਦੇ ਲੈ ਆਏ ।
ਅਗੇ ਏਥੇ ਪੂਜਾ ਥੋੜੀ ਬਹੁਤ ਗੋਦੜ ਫਕੀਰ[1] ਖਾਏ ।
ਫੇਰ ਮਾਮਾ ਕ੍ਰਿਪਾਲ ਸਿੰਘ ਜੀ ਅੰਮ੍ਰਿਤਸਰ ਆਏ ।
ਰਾਮਦਾਸ ਪੁਰੇ ਦੇ ਪੈਂਚ ਮਿਲੇ ਸਭ ਜਾਏ ।

1. ਇਹ ਉਦਾਸੀ ਸਾਧੂ

ਮੈਂ ਥਾ 'ਬਾਲਕ' ਸਭ ਨਹੀਂ ਜਾਤ ਗਿਣਾਏ ।
ਮਾਮਾ ਕ੍ਰਿਪਾਲ ਸਿੰਘ ਜੀ ਅੰਮ੍ਰਿਤਸਰ ਜੀ ਰਹੇ ।
ਗੁਰੂ ਕੰਮ ਵਿਚ ਮੁਸੱਦੀ ਚਾਰ ਕਹੇ ।
ਸਹਿਜ ਸਿੰਘ ਤ੍ਰਿਹਿਨ ਚਬੂਤਰਾ ਜਗਾਤ ।
ਦਿਆਨਤ ਰਾਇ ਬ੍ਰਾਹਮਨ ਕੰਮ ਗਿਰਾਵਾਂ ਦਾ ਦਿੱਤਾ ਥਾਪ ।
ਮਾਨ ਸਿੰਘ ਮੇਵੜਾ ਅਰੋੜਾ ਬੰਸ ਅਰਦਾਸਾ ਕਰੇ ।
ਗੁਰਬਖਸ਼ ਸਿੰਘ ਛਿੱਬਰ ਬੇਟਾ ਧਰਮ ਚੰਦ ਦੀਵਾਨ ਦਾ ਦਰੋਗਾ ਕਰ ਧਰੇ ।
ਐਸੀ ਜੁਗਤ ਮਾਮੇ ਜੀ ਠਹਿਰਾਈ ।
ਧੰਨ ਧੰਨ ਸਭ ਕਹੇ ਲੁਕਾਈ ।
ਤਬ ਭਾਈ ਮਨੀ ਸਿੰਘ ਜਾਤੀ 'ਕੰਬੋਹ' ਕਹੀਏ ।
ਸੋ ਆਇ ਮਿਲੇ ਜਿਨ ਕੇ ਸਮ ਸਿਖ ਕੋਈ ਐਸਾ ਗੁਰੂ ਕਾ ਨਹੀਏ ।
ਕੋਈ ਕਾਲ ਮਾਮੇ ਜੀ ਪਾਸ ਮਨੀ ਸਿੰਘ ਰਹੇ ।....
ਭਾਈ ਬਖਸ ਸਿੰਘ ਮੈਣੀ ਹੋਰ ਸਿਖ ਪ੍ਰਦੇਸੀ ਮਾਮੇ ਜੀ ਪਾਸ ਆ ਰਹੇ ।
(ਬੰਸਾਵਲੀ ਨਾਮਾ, ਚਰਨ ਤੇਰ੍ਹਵਾਂ)

ਛਿੱਬਰ ਦੀ ਇਹ ਮੌਕਿਆ ਦੀ ਗਵਾਹੀ ਹੈ ਕਿ ਭਾਈ ਮਨੀ ਸਿੰਘ ਕੰਬੋ ਸੰਮਤ 1784 ਬਿ: (1727ਈ:) ਨੂੰ, ਜਦੋਂ ਕਿ ਬਾਬਾ ਕ੍ਰਿਪਾਲ ਸਿੰਘ 7 ਸਰਕਾਰੀ ਬੰਦਿਆਂ ਸਮੇਤ ਦਿੱਲੀ ਤੋਂ ਅੰਮ੍ਰਿਤਸਰ ਆਏ ਤੇ ਜਾਗੀਰ[1] ਦਾ ਇੰਤਜ਼ਾਮ ਕੀਤਾ, ਬਾਅਦ ਵਿਚ ਭਾਈ ਮਨੀ ਸਿੰਘ ਬਾਬਾ ਜੀ ਪਾਸ ਕੁਝ ਸਮਾਂ ਠਹਿਰੇ, ਜਿੱਥੇ ਛਿੱਬਰ ਜੀ ਨੇ ਮਾਮਾ ਕ੍ਰਿਪਾਲ ਸਿੰਘ ਜੀ ਵਲੋਂ ਚਾਰ ਕਾਰਕੁਨਾਂ (ਮੁਸੱਦੀਆਂ) ਦਾ ਜ਼ਿਕਰ ਕੀਤਾ ਹੈ, ਓਥੇ ਮਨੀ ਸਿੰਘ ਕੰਬੋ ਨੂੰ ਪ੍ਰਦੇਸੀ ਸਿੱਖਾਂ ਵਿਚ ਸ਼ੁਮਾਰ ਕਰਦੇ ਹਨ, ਪਰ ਕਿਸੇ ਸੇਵਾ ਤੇ ਲੱਗਿਆ ਨਹੀਂ ਦੱਸਿਆ ।

ਭਾਈ ਕੇਸਰ ਸਿੰਘ ਛਿੱਬਰ ਨੇ ਇਕ ਸੁਆਦਲੀ ਗੱਲ ਇਹ ਦੱਸੀ ਹੈ ਕਿ ਸੰਮਤ 1794 ਬਿ: ਵਿਚ ਉਹ ਅਜੇ ਬਾਲਕ ਸਨ । ਜਾਪਦਾ ਇੰਵ ਹੈ ਕਿ ਇਨ੍ਹਾਂ ਨੂੰ ਪਹਿਲੇ ਭਾਈ ਮਨੀ ਸਿੰਘ ਦੀ, ਜੋ ਦਰਬਾਰ ਸਾਹਿਬ ਦੇ ਗ੍ਰੰਥੀ ਸਨ, ਸੰਗਤ ਕਰਨ ਦਾ ਮੌਕਾ ਪ੍ਰਾਪਤ ਨਹੀਂ ਸੀ ਹੋਇਆ, ਅਤੇ ਇਸ ਤੋਂ 9 ਸਾਲ ਪਿੱਛੋਂ 1793 ਬਿ: ਵਿਚ ਸ੍ਰੀ ਅੰਮ੍ਰਿਤਸਰ ਵਿਖੇ ਵਾਪਰੀ ਘਟਨਾ ਸੰਬੰਧੀ ਅਖੀਂ ਡਿੱਠੀ ਗਵਾਹੀ ਇਕ ਹੋਰ ਇਨ੍ਹਾਂ ਦੀ ਹੈ, ਜਿਸ ਵਿਚ ਇਹ ਆਪਣੇ ਆਪ ਨੂੰ 'ਨਿੱਕੇ-ਨਿੱਕੜੇ' ਹੀ ਦੱਸਦੇ ਹਨ:

ਸੰਮਤ ਸਤ੍ਰਾਂ ਸੈ ਤ੍ਰਾਨਵੇਂ ਹੋਵਤ ਭਏ ।
ਤੁਰਕ ਚੜ੍ਹ ਲਾਹੌਰੋਂ ਅਚਣਚੇਤੇ ਆਇ ਪਏ ।
ਬਹੁਤ ਸਿੱਖ ਮਾਰੇ, ਨਸ ਹਰਿਮੰਦਰ ਵੜ ਗਏ ।
ਗਿਰਦ ਤੁਰਕਾਂ ਘੇਰੇ ਪਾ ਲਏ ।45।........

---

1. ਇਹ ਜਾਗੀਰ ਬਾਰਾਂ ਪਿੰਡਾਂ ਦੀ ਸੀ, ਜੋ 1 ਮਾਘ ਸੰਮਤ 1768 ਬਿ: (30 ਦਸੰਬਰ 1711 ਈ:) ਨੂੰ ਨਗਰ ਆਲੋਵਾਲ ਪਰਗਣਾ ਲਾਹੌਰ ਦੇ ਮੁਕਾਮ ਤੇ ਨਾਜ਼ਮ ਅਸਲਮ ਖ਼ਾਨ ਲਾਹੌਰ ਦੇ ਸਮੇਂ ਮਾਤਾ ਜੀ ਦੇ ਪਾਲਿਤ ਪੁਤ੍ਰ ਬਾਬਾ ਅਜੀਤ ਸਿੰਘ ਦੇ ਨਾਮ-ਬਾ-ਗੁਜ਼ਾਰ ਹੋਈ ਸੀ । (ਦੇਖੋ, ਅਖ਼ਬਾਰਾਤ ਦਰਬਾਰ ਮੁਅੱਲਾ ਤੇ ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਛਾਪ 3, ਪੰਨਾ 214)

ਅਸੀਂ ਭੀ ਤਿਸ ਜੁਧ ਵਿਚ ਪਿਤਾ[1] ਨਾਲ 'ਨਿੱਕੇ' ਵਿਚੇ ਆਹੇ ।
ਆਹੀ ਸ਼ਿਕਸਤ ਅਸੀਂ ਨਸ ਵੜੇ ਨਗਰ ਮਾਹਿ ।
ਘਰ ਆਪਣੇ ਵੜ ਦੂਹਰੇ ਭੋਰੇ ਸਰਦ ਖਾਨੇ ।
ਦੋ ਭਾਈ ਅਸੀਂ 'ਨਿਕੜੇ' ਦੋ ਹੋਰ ਪੰਜ ਛੁਪਾਨੇ ।47।

(ਬੰਸਾਵਲੀ ਨਾਮਾ, ਚਰਨ ਚੌਧਵਾਂ)

ਇਸ ਤਰ੍ਹਾਂ ਛਿੱਬਰ ਜੀ ਆਪਣੀ ਗਵਾਹੀ ਅਨੁਸਾਰ 1784 ਬਿ: ਵਿਚ ਬਹੁਤ ਛੋਟੇ (ਮਸਾਂ ਪੰਜਾਂ-ਛੀਆਂ ਵਰ੍ਹਿਆਂ ਦੇ) ਸਨ। ਉਦੋਂ ਜਾਂ ਤਾਂ ਉਨ੍ਹਾਂ ਭਾਈ ਮਨੀ ਸਿੰਘ ਦੇ ਕੰਬੋ ਹੋਣ ਬਾਰੇ ਟਪਲਾ ਖਾਧਾ ਹੈ, ਜਾਂ ਕੋਈ ਸੁਣੀ-ਸੁਣਾਈ ਗੱਲ ਹੀ ਲਿਖ ਦਿੱਤੀ ਹੈ । ਇੱਥੇ ਛੋਟੇ ਬਾਲਕ ਪਾਸੋਂ ਭੁੱਲ ਹੋ ਜਾਣੀ ਕੋਈ ਵੱਡੀ ਗੱਲ ਨਹੀਂ ਹੁੰਦੀ । ਇਹ ਭੀ ਸੰਭਵ ਹੈ ਕਿ ਦੋ ਮਨੀ ਸਿੰਘ ਹੋਣ ਜਿਨ੍ਹਾਂ ਵਿਚ ਕੰਬੋ ਮਨੀ ਸਿੰਘ ਦੇ ਦਰਸ਼ਨ ਤਾਂ ਛਿੱਬਰ ਜੀ ਨੇ ਕਰ ਲਏ ਹੋਣ, ਪਰ ਭਾਈ ਮਨੀ ਸਿੰਘ ਮੁਲਤਾਨੀ ਦੇ, ਜੋ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਸਨ, ਦਰਸ਼ਨ ਨਾ ਕਰ ਸਕੇ ਹੋਣ । ਇਸ ਦੀ ਵਜ੍ਹਾ ਇਹ ਵੀ ਹੋ ਸਕਦੀ ਹੈ ਕਿ ਭਾਈ ਮਨੀ ਸਿੰਘ ਮੁਲਤਾਨੀ ਬਾਹਰ ਯਾਤਰਾ ਤੇ ਸਿੱਖ-ਸੰਗਤਾਂ ਦੇ ਸੱਦੇ ਤੇ ਗਏ ਹੋਣ, ਜਿਵੇਂ ਕਿ ਉਨ੍ਹਾਂ ਦੇ ਅਕਸਰ ਜਾਣ ਦਾ ਪਤਾ ਚੱਲਦਾ ਹੈ ।[2]

ਛਿੱਬਰ ਜੀ ਮਨੀ ਸਿੰਘ ਕੰਬੋ ਸੰਬੰਧੀ-ਸੰਮਤ 1782 ਬਿ: (1725 ਈ:) ਤੋਂ ਪਹਿਲਾਂ ਦੇ ਹਾਲਾਤ ਜਾਣੂੰ ਕਰਾਉਣ ਤੋਂ ਚੁੱਪ ਹਨ । ਆਪ ਨੇ ਇਸ ਦਾ ਪਿੰਡ-ਪੀੜ੍ਹ ਤੇ ਮਾਤਾ-ਪਿਤਾ ਦਾ ਨਾਮ ਵੀ ਨਹੀਂ ਦੱਸਿਆ, ਤੇ ਇਨ੍ਹਾਂ ਦੀ ਸ਼ਹੀਦੀ ਕਿਸ ਸਾਲ ਤੇ ਕਿਸ ਤਾਰੀਖ਼ ਨੂੰ ਹੋਈ, ਇਹ ਦੱਸਣ ਵਲੋਂ ਵੀ ਚੁੱਪ ਹਨ, ਕੇਵਲ ਇਤਨਾ ਹੀ ਜ਼ਿਕਰ ਕਰਦੇ ਹਨ :

ਭਾਈ ਮਨੀ ਸਿੰਘ ਤੁਰਕਾਂ ਦਾ ਕੀ ਸੀ ਗਵਾਇਆ ।
ਭਜਨਵਾਨ ਸਿੱਖ ਪ੍ਰਦੇਸੀ ਡੇਰਾ ਚੋਲੇ ਬਾਗ ਵਿਚ ਪਾਇਆ ।
ਓਥੇ ਫੌਜ ਤੁਰਕਾਂ ਦੀ ਪਈ ਪਕੜ ਲੈ ਆਏ ।

---

1. ਗੁਰਬਖਸ਼ ਸਿੰਘ ਛਿੱਬਰ ।
2. ਸਿੰਘ ਸਾਗਰ ਦੇ ਲਿਖਾਰੀ ਵੀਰ ਸਿੰਘ 'ਬਲ' ਦੇ ਕਥਨ ਅਨੁਸਾਰ ਸ੍ਰੀ ਅਨੰਦਪੁਰ ਦੇ ਜੰਗ ਵਿਚ ਜੋ ਪਹਾੜੀਆਂ ਵਲੋਂ ਮਸਤ ਹਾਥੀ ਨੂੰ ਲਿਆਵਨ ਸਮੇਂ 1757 ਬਿ: (1700 ਈ:) ਨੂੰ ਹੋਈ ਸੀ, ਇਹ ਸ਼ਾਮਲ ਸਨ । ਸਾਧੂ ਦਿਆਲ ਦਾਸ ਕ੍ਰਿਤ 'ਦੌਰੇ ਦੀ ਸਾਖੀ' ਦੇ ਮੁਤਾਬਕ ਭਾਈ ਮਨੀ ਸਿੰਘ ਕਤਕ 1763 ਬਿ: (1706 ਈ:) ਨੂੰ ਸ੍ਰੀ ਅੰਮ੍ਰਿਤਸਰ ਤੋਂ ਨਗਰ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਗੁਰੂ ਹਜ਼ੂਰੀ ਵਿਚ ਪਹੁੰਚੇ ਤੇ ਏਥੋਂ ਸਤਿਗੁਰਾਂ ਦੇ ਹਮ-ਰਕਾਬ ਹੋ ਕੇ ਰਾਜਪੂਤਾਨੇ ਦੇ ਪ੍ਰਸਿੱਧ ਨਗਰ ਬਘੌਰ ਤੱਕ ਗਏ । ਭਾਈ ਮਨੀ ਸਿੰਘ ਦੀ ਆਪਣੀ ਪ੍ਰਤਿਕਾ ਵਿਚ, ਜੋ ਉਨ੍ਹਾਂ 22 ਵੈਸਾਖ ਸੰਮਤ 1768 ਬਿ: (1711 ਈ:) ਨੂੰ ਸ੍ਰੀ ਅੰਮ੍ਰਿਤਸਰ ਤੋਂ ਦਿੱਲੀ ਮਾਤਾ ਸੁੰਦਰੀ ਜੀ ਦੇ ਚਰਨਾਂ ਵਿਚ ਭੇਜੀ ਸੀ, ਲਿਖਿਆ ਹੈ ਕਿ ਅਸੀਂ ਕੁਆਰ (ਅੱਸੂ) ਦੇ ਮਹੀਨੇ ਦਿੱਲੀ ਆਵਾਂਗੇ । ਸੰਮਤ 1771-72 ਬਿ: (1714-15 ਈ:) ਵਿੱਚ ਝੰਗ ਜ਼ਿਲੇ ਦੇ ਪਿੰਡ ਬਾਗਾਂ ਵਾਲੇ, ਗੁਰਦਵਾਰਾ ਨਾਨਕਸਰ ਠਹਿਰ ਕੇ ਭਾਈ ਭਗਤ ਸਿੰਘ (ਸਿੱਕਾ) ਆਦਿ ਸ਼ਰਧਾਲੂਆਂ ਦੀ ਬੇਨਤੀ ਤੇ ਛੇਵੇਂ ਸਤਿਗੁਰਾਂ ਦੀ ਕਥਾ ਸੁਣਾਈ ਤੇ ਏਥੋਂ ਆਪਣੇ ਨਗਰ ਨੂੰ ਚਲੇ ਗਏ, ਜੈਸਾ ਕਿ ਲਿਖਿਆ ਹੈ :

ਐਸੇ ਕਹਿ ਬਹੁ ਧੀਰ ਦੇ ਮਨ ਮੈਂ ਆਨੰਦ ਠਾਨ ।
ਮਨੀ ਸਿੰਘ ਤਬ ਹੀ ਕੀਓ ਨਿਜੁ ਪੁਰ ਓਰ ਪਿਆਨ । 634

(ਸੋਹਨ ਜੀ ਕ੍ਰਿਤ ਗੁਰ ਬਿਲਾਸ ਪਾ: 6, ਅਧਿਆਇ 21)

ਤਿਨਾਂ ਸੁਆਲ ਜਵਾਬ ਪਕੇ ਕੀਤੇ, ਤਿਨ੍ਹਾਂ ਦੇ ਅੰਗ ਅੰਗ ਟੁਕਾਏ । 86 ।
(ਬੰਸਾਵਲੀ ਨਾਮਾ, ਚਰਨ ਚੌਧਵਾਂ)

ਛਿੱਬਰ ਜੀ ਭਾਈ ਮਨੀ ਸਿੰਘ ਕੰਬੋ ਦੀ ਸ਼ਹੀਦੀ ਦਾ ਕਾਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਰਤੀਬ ਨੂੰ ਬਦਲਣਾ ਦੱਸਦੇ ਹਨ, ਜਿਸ ਦਾ ਸਮਾਂ ਉਨ੍ਹਾਂ ਨੇ 1782 ਬਿ: ਤੋਂ ਉਪਰੰਤ ਕਹਿਆ ਹੈ :

ਸੰਮਤ ਸਤਾਰਾ ਸੈ ਬਿਆਸੀ ਜਬ ਗਏ ।
ਤਬ ਭਾਈ ਮਨੀ ਸਿੰਘ ਜੀ ਦੂਜੇ ਅੰਮ੍ਰਿਤਸਰ ਆਵਤ ਭਏ ।375।
ਦੂਜਾ ਅੰਮ੍ਰਿਤਸਰ ਚੋਲੇ ਬਾਗ ਵਿਚ ਹੈ ਬਣਿਆ ।
ਭਾਈ ਮਨੀ ਸਿੰਘ ਜੀ ਪ੍ਰਸਟੀ ਜਾਤ ਕੰਬੋਉ ਸਿਖ ਸਿੱਖਾਂ ਵਿਚ ਗਿਣਿਆ ।
ਜੋ ਸਿਖ ਮਾਇਆ ਲੈ ਕੇ ਬਹੁਤ ਹੈ ਸੀ ਆਇਆ ।
ਸਿਖਾਂ ਨੂੰ ਖਰਚ ਰੁਪਏ ਦੇ ਕੇ ਬਾਣੀ ਢੂੰਢਾਇਆ ।376।
ਇਤਨੀ ਵਧੀਕ ਉਸ ਪਾਸੋਂ ਗੱਲ ਸੀ ਹੋਈ ।
ਜੋ ਭਗਤ ਬਾਣੀ ਜੁਦਾ ਕਰ ਲਿਖੀ ਸੀ ਹੋਈ ।377।
ਨਾਲ ਦੂਜਾ ਆਦਿ ਗ੍ਰੰਥ ਸੀ ਰਲਾਇਆ ।
ਤਿਸ ਵਿਚੋਂ ਭਗਤ ਬਾਣੀ ਜੁਦਾ ਕਰ ਲਿਖਾਇਆ ।
ਦੋਹਾਂ ਗ੍ਰੰਥਾਂ ਦੀ ਬੀੜ ਇਕ ਕਰ ਬੰਧਵਾਈ[1] ।
ਉਹ ਗ੍ਰੰਥ ਕਿਸੇ ਸਿੱਖ ਗ੍ਰੀਬ ਡਿਠਾ ਜਾਈ । 378 ।
ਦੇਖ ਕੇ ਸਿਖ ਐਸੇ ਬਚਨ ਕਹੇ ਇਹ, "ਕੀ ਕਰਿਆ ?
ਭਾਈ ਸਿਖਾ! ਤੁਧ ਭਗਤ ਜੁਦੇ ਕਿਉਂ ਕਰ ਧਰਿਆ?
ਤੁਧ ਬਧੀ ਮਿਰਯਾਦਾ ਗੁਰੂ ਕੀ ਹੈ ਤੋੜੀ ।
ਤੇਰੇ ਅੰਗ ਅੰਗ ਜੁਦਾ ਕੀਤੇ ਚਾਹੀਅਨ ਫੋੜੀ " । 379 ।...
"ਸਿਖੀ ਬਖਸ਼ੋ ਸਾਸਾਂ ਨਾਲ ਨਿਭੇ ਮੇਰੀ ।"
ਸਿਖ ਬਚਨ ਕੀਤਾ, "ਸਿਖੀ ਅਚੱਲ ਹੈ ਤੇਰੀ ।"
ਸੋ ਸਿਖ ਦੇ ਬਚਨ ਕਰ ਅੰਗ ਅੰਗ ਉਨ੍ਹਾਂ ਦੇ ਜੁਦਾ ਹੋਏ ।
ਵਿਚ ਲਾਹੌਰ ਪਕੜੇ ਆਏ ਜਾਨਤ ਸਭ ਕੋਏ ।382।

(ਬੰਸਾਵਲੀ ਨਾਮਾ, ਚਰਨ ਦਸਵਾਂ)

ਛਿੱਬਰ ਜੀ ਭਾਈ ਮਨੀ ਸਿੰਘ ਨੂੰ ਨਾ ਤਾਂ ਸ੍ਰੀ ਹਰਿਮੰਦਰ ਸਾਹਿਬ ਦਾ ਗ੍ਰੰਥੀ ਤੇ ਨਾ ਹੀ ਹਾਕਮਾਂ ਵਲੋਂ ਕਰ ਨਾ ਦੇ ਸਕਣ ਦੇ ਕਾਰਣ ਹੋਏ ਅਤਿਆਚਾਰ ਦਾ ਕੋਈ ਵੇਰਵਾ ਦੱਸਿਆ ਹੈ । ਇੰਵ ਛਿੱਬਰ ਨੇ ਦਸਮੇਸ਼ ਜੀ ਦੀ ਬਾਣੀ ਤੇ ਆਦਿ ਬੀੜ ਦਾ ਇਕੱਤ੍ਰ ਕਰਨ ਦਾ ਸਮਾਂ 1882 ਬਿ: ਤੋਂ ਪਿਛੇ ਰੱਖਿਆ ਹੈ, ਪਰ ਹੋਰ ਗਵਾਹੀਆਂ ਤੋਂ ਇਹ ਕੰਮ 1769-70 ਤੱਕ ਹੋ ਜਾਣ ਦਾ ਪਤਾ ਚੱਲਦਾ ਹੈ । ਸਪੱਸ਼ਟ

1. ਭਾਈ ਮਨੀ ਸਿੰਘ ਗ੍ਰੰਥੀ ਨੇ 22 ਵੈਸਾਖ 1768 ਬਿ: ਨੂੰ ਜੇਹੜੀ ਪਤ੍ਰਿਕਾ ਮਾਤਾ ਸੁੰਦਰੀ ਜੀ ਨੂੰ ਸ੍ਰੀ ਅੰਮ੍ਰਿਤਸਰ ਤੋਂ ਦਿੱਲੀ ਭੇਜੀ, (ਦੇਖੋ, ਅੰਤਕਾ 2) ਉਸ ਵਿਚ ਸ੍ਰੀ ਦਸਮੇਸ਼ ਜੀ ਦੀ ਬਾਣੀ ਨੂੰ ਇਕੱਤ੍ਰ ਕਰ ਕੇ ਭੇਜਣ ਦਾ ਖ਼ਾਸ ਜ਼ਿਕਰ ਹੈ । ਇਹ ਬੀੜਾਂ ਵੀ ਪ੍ਰਾਪਤ ਹਨ । ਇਕ ਬੀੜ 1769 ਬ੍ਰਿਕਮੀ ਵਾਲੀ ਕਾਬਲ ਵਿਚ ਭਾਈ ਗੁਰਦਾਸ ਜੀ ਦੇ ਗੁਰਦਵਾਰੇ ਹੈ, ਤੇ ਦੂਜੀ ਸੰਮਤ 1770 ਬਿ: ਵਾਲੀ ਸੇਠੀ ਗੁਲਾਬ ਸਿੰਘ ਜੀ ਪਾਸ ਹੈ ।

ਹੈ ਕਿ ਜਾਂ ਤਾਂ ਛਿੱਬਰ ਦੀ ਵਾਕਫ਼ੀ ਬੜੀ ਅਧੂਰੀ ਸੀ ਤੇ ਜਾਂ ਫੇਰ ਉਹ ਕਿਸੇ ਹੋਰ ਮਨੀ ਸਿੰਘ ਦਾ ਜ਼ਿਕਰ ਕਰ ਰਿਹਾ ਹੈ, ਪਰ ਉਹ ਮਨੀ ਸਿੰਘ ਵੀ ਇੱਕੋ ਹੀ ਮੰਨਦਾ ਹੈ ।

ਸੋ ਅਸੀਂ ਨਿਸ਼ਚੇ ਨਾਲ ਕਹਿ ਸਕਦੇ ਹਾਂ ਕਿ ਮਨੀ ਸਿੰਘ ਕੰਬੋ ਦਾ ਭੁਲੇਖਾ ਕੇਸਰ ਸਿੰਘ ਛਿੱਬਰ ਦਾ ਹੀ ਪਾਇਆ ਹੋਇਆ ਹੈ, ਜਿਸ ਨੇ ਭਾਈ ਮਨੀ ਸਿੰਘ ਮੁਲਤਾਨੀ (ਕੌਮ ਪੰਵਾਰ) ਨੂੰ ਹੀ ਕੰਬੋ ਲਿਖ ਦਿੱਤਾ ਹੈ ।ਉਸ ਅਨੁਸਾਰ ਭਾਈ ਮਨੀ ਸਿੰਘ ਜੀ ਦੂਜੇ ਅੰਮ੍ਰਿਤਸਰ ਵਿਚ 1782 ਬਿ: ਨੂੰ ਆਏ ਤੇ ਦੂਜਾ ਅੰਮ੍ਰਿਤਸਰ ਉਹ ਚੋਲੇ ਬਾਗ ਵਿਚ ਦੱਸਦਾ ਹੈ । ਇੱਥੋਂ 1784 ਵਿਚ ਸ੍ਰੀ ਅੰਮ੍ਰਿਤਸਰ ਆਉਣ ਦਾ ਪਤਾ ਦਿੱਤਾ ਹੈ, ਜਿਸ ਦਾ ਉੱਲੇਖ ਉਪਰ ਹੋ ਚੁੱਕਾ ਹੈ ।

ਇਸ ਤਰ੍ਹਾਂ ਭਾਈ ਮਨੀ ਸਿੰਘ ਦਾ ਦਿੱਲੀ ਮਾਤਾ ਜੀ ਦੇ ਦਰਬਾਰ ਵਿਚ ਪੌਣੇ ਦੋ ਤਿੰਨ ਮਹੀਨੇ ਠਹਿਰਨਾ ਹੀ ਬਣਦਾ ਹੈ ।

### ਭਾਈ ਮਨੀ ਸਿੰਘ ਦੁਲੱਟ

ਭਾਈ ਮਨੀ ਸਿੰਘ ਨੂੰ ਦੁਲੱਟ ਲਿਖਣ ਵਾਲੇ ਗਿ: ਗਿਆਨ ਸਿੰਘ ਜੀ ਹਨ, ਜਿਨ੍ਹਾਂ ਨੇ ਸਬੂਤ ਵਜੋਂ ਹੇਠ ਲਿਖੇ ਉਦਾਹਰਣ ਪੇਸ਼ ਕੀਤੇ ਹਨ:

ਮਨੀਂ ਸਿੰਘ ਕੇ ਥੇ ਜੋ ਬਰਾਦਰ । ਵਹਿ ਭੀ ਬਸੇ ਤਹਾਂ ਹੀ ਸਾਦਰ ।
ਜਿਨ ਮੇਂ ਸੇ ਇਕ ਸਿੰਘ ਨਗਾਹੀਆ । ਬਿਦਤ ਡਕੈਤ ਭਯੋ ਜਗ ਮਾਹੀਆ ।
ਹੈ ਸੰਤਤ ਤਿਹ ਨਾਂ ਅਬ ਤਾਹਿ । ਭਯੋ ਕਵੀ ਯਹਿ ਜਿਸ ਕੁਲ ਮਾਹਿ । 50 ।
ਤਿਨ ਕੇ ਡੂਮ ਸਾਹਸੀ ਭਾਟ । ਯਾਹੀ ਸੁਨਾਯੋ ਲਿਖਯੋ ਜੁ ਠਾਟ ।....

(ਪੰਥ ਪ੍ਰਕਾਸ਼, ਪਹਿਲੀ ਛਾਪ, ਬਿਸਰਾਮ ਤ੍ਰਿਤਾਲੀਸਵੇਂ)

ਮਨੀ ਸਿੰਘ ਕੀ ਕੈਹੋਂ ਗਾਥਾ । ਸੁਨੋ ਖਾਲਸਾ ਜੀ ! ਹਿਤ ਸਾਥਾ ।
ਬਹੁ ਬਿਰਧਨ ਤੇ ਜਯੋਂ ਹਮ ਸੁਨੀ । ਲਿਖੀ ਪਿਖੀ ਜੇਤਕ ਸੋ ਗੁਨੀ ।...

(ਪੰਥ ਪ੍ਰਕਾਸ਼, ਦੂਸਰੀ ਛਾਪ ਲਾਹੌਰੀ, ਪੰਨਾ 278)

ਪਹਿਲੀ ਛਾਪ ਵਿਚ ਡੂਮਾਂ ਸਾਹਸੀਆਂ ਤੇ ਭੱਟਾਂ ਪਾਸੋਂ ਸੁਣ ਕੇ ਲਿਖਣਾ ਦੱਸਦੇ ਹਨ । ਦੂਸਰੀ ਛਾਪ ਸਮੇਂ ਸੂਫ਼ੀ ਬਿਰਧਾਂ ਪਾਸੋਂ ਸੁਣ ਕੇ ਤੇ ਪੁਰਾਤਨ ਲਿਖਤਾਂ ਦੇ ਆਧਾਰ ਤੇ । ਡੂਮ (ਮਰਾਸੀ) ਜ਼ਬਾਨੀ ਕਲਿਆਣਾਂ ਕਰਦੇ ਸਨ, ਜੋ ਪਾਕਿਸਤਾਨ ਵਿਚ ਚਲੇ ਗਏ ਹਨ – ਸਾਹਸੀਆਂ ਦਾ ਸਾਨੂੰ ਅਜੇ ਥਹੁ-ਪਤਾ ਨਹੀਂ ਲੱਗਿਆ । ਪੁੱਛਣ ਤੇ ਦੁਲੱਟਾਂ ਦੇ ਆਪਣੇ ਭੱਟ ਵੀ ਕੋਈ ਨਹੀਂ ਮਿਲੇ । ਸ਼ਾਇਦ ਹੁੰਦੇ ਹੀ ਨਾ ਹੋਣ । ਕੁਰਕਸ਼ੇਤਰ ਦੀ ਪੰਡਾ-ਵਹੀ ਤੋਂ ਸਿਰਫ਼ ਇਤਨਾ ਪਤਾ ਚਲਦਾ ਹੈ :

ਵਾਸੀ ਲੌਂਗੋਵਾਲ ਕੇ ਜਾਟ ਦੁੱਲਟ ਪਤ੍ਰਾ 411
ਹਮੀਰ ਸਿੰਘ ਮਹਾਰਾਜ ਸਿੰਘ ਥਰਾਜ ਸਿੰਘ ਤਾਰਾ ਸਿੰਘ ਬਖਤਾ ਸਿੰਘ
ਰੁਘਾ ਸਿੰਘ ਸੁਜਾਨ ਸਿੰਘ ਨਗਾਹੀਏ ਕੇ ਬੇਟੇ । ਕਾਲਾ ਸਿੰਘ ਕੇ ਪੋਤੇ ।...
ਆਏ ਦੀਦਾਰ ਸਿੰਘ ਸਦਾ ਸਿੰਘ ਗਿਆਨ ਸਿੰਘ ਭਾਗ ਸਿੰਘ ਕੇ ਬੇਟੇ ।
ਭਾਗ ਸਿੰਘ ਬਖਤਾ ਸਿੰਘ ਕਾ ਬੇਟਾ, ਨਗਾਹੀਆ ਸਿੰਘ ਕਾ ਪੋਤਾ ।
ਦੀਦਾਰ ਸਿੰਘ ਸਦਾ ਸਿੰਘ ਗਿਆਨ ਸਿੰਘ ਭਾਗ ਸਿੰਘ ਕੇ ਬੇਟੇ ਆਏ ।
ਦੀਦਾਰ ਸਿੰਘ ਕਰਨਾਲ ਤੇ 1915 ।

(ਵਹੀ ਪੰਡਾ ਸ੍ਰੀ ਕੰਠ ਪਤ੍ਰ ਲਖਸ਼ਮੀ ਕਾਂਡ ਦਾ, ਕੁਰਕਸ਼ੇਤਰ)

ਪਾਠਕ-ਜਨ ਨੋਟ ਕਰਨ ਕਿ ਇਸ ਟੂਕ ਵਿਚ ਗਿਆਨੀ ਗਿਆਨ ਸਿੰਘ ਤੇ ਉਸ ਦੇ ਵੱਡੇ ਵਡੇਰਿਆਂ ਦਾ ਜ਼ਿਕਰ ਤਾਂ ਹੈ, ਪਰ ਭਾਈ ਮਨੀ ਸਿੰਘ ਦਾ ਨਾਂ ਕਿਧਰੇ ਨਹੀਂ ਆਉਂਦਾ! ਪਤਾ ਨਹੀਂ, ਗਿਆਨੀ ਜੀ ਨੇ ਭਾਈ ਮਨੀ ਸਿੰਘ ਨੂੰ ਕਿਵੇਂ ਅਪਣਾ ਲਿਆ?

ਫੇਰ ਪੰਥ ਪ੍ਰਕਾਸ਼ ਦੀ ਪਹਿਲੀ ਛਾਪ ਵਿਚ ਗਿਆਨੀ ਸਿੰਘ ਜੀ ਇਉਂ ਲਿਖਦੇ ਹਨ:

ਮਨੀ ਸਿੰਘ ਭੀ ਦੋਇ ਭਏ ਹੈਂ । ਬਹੁ ਨਿਰਨੇ ਕਰ ਜਾਨ ਲਏ ਹੈਂ ।
ਇਕ ਮਨੀ ਸਿੰਘ ਜਾਤ ਕਮੋਇ । ਸਾਕਣ ਮਨੀਕਰਣ ਭਾ ਸੋਇ । 32 ।
ਅੰਮ੍ਰਿਤਸਰ ਮੇਂ ਔਰ ਲਾਹੌਰ । ਹੈ ਸੰਤਤਿ ਤਾਂਕੀ ਜੁਗ ਠੌਰ ।
ਵਸਤੀ ਰਾਮ ਢਾਬ ਕੇ ਤੀਰੇ । ਹਮ ਨਿਜ ਨੈਨਨ ਪਿਖੀ ਪਸੀਰੇ । 33 ।
ਦੂਸਰ ਭਯੋ ਮਨੀ ਸਿੰਘ ਜਾਟ । ਰਚੀ ਸਾਖੀਆਂ ਜਿਨ ਬਹੁ ਠਾਟ ।
ਰਾਖਯੋ ਸਿਦਕ ਕਟਾਯੋ ਅੰਗ । ਜਗ ਮੈਂ ਜਸ ਪਾ ਗਯੋ ਅਭੰਗ ।...
ਜਬ ਗੁਰ ਦਸਮ ਮਾਲਵੈ ਗਏ । ਨਗਰ ਅਕੋਈ ਉਤਰਤ ਭਏ ।36 ।...
ਨਿਜ ਪਿਤ ਬੀਕੇ ਕੇ ਸੰਗ ਆਯੋ । ਭਾਗ ਉਦੇ ਗੁਰ ਦਰਸ਼ਨ ਪਾਯੋ ।...
ਔਰ ਭਗਤ ਥੇ ਚਾਰ ਜਾਹਿ ਕੇ । ਬੀਕਾ ਪਰਚਯੋ ਸੰਗ ਤਾਹਿ ਕੇ । 39 ।

(ਬਿਸਰਾਮ ਤ੍ਰਿਤਾਲੀਸਵੇਂ)

ਛਿਬਰ ਜੀ ਨੇ ਕੰਬੋ ਨੂੰ ਪਰਦੇਸੀ ਸਿੱਖਾਂ ਵਿਚ ਗਿਣਿਆ ਹੈ ਤੇ ਉਸ ਨੂੰ ਹੀ ਇਹ ਸੂਚਨਾ ਲੈ ਕੇ ਗਿ: ਗਿਆਨ ਸਿੰਘ ਨੇ ਦੋ ਮਨੀ ਸਿੰਘ ਲਿਖ ਮਾਰੇ : ਇਕ ਕੰਬੋ ਤੇ ਦੂਜਾ ਦੁੱਲਟ । ਪਰ ਗਿਆਨੀ ਗਿਆਨ ਸਿੰਘ ਨੇ ਇਹ ਵੀ ਲਿਖਿਆ ਹੈ ਕਿ ਭਾਈ ਮਨੀ ਸਿੰਘ ਕੰਬੋ ਮਨੀਕਰਣ ਦੇ ਰਹਿਣ ਵਾਲੇ ਸਨ, ਤੇ ਮਨੀਕਰਣ ਇੱਕ ਤੀਰਥ ਹੈ ਤੇ ਉਹ ਇਹ ਵੀ ਸਾਖ ਭਰਦੇ ਹਨ ਕਿ ਅਸਾਂ ਉਨ੍ਹਾਂ ਦੀ ਸੰਤਾਨ ਅੱਖਾਂ ਦੁਆਰਾ ਦੇਖੀ, ਪਰ ਉਹ ਇਹਨਾਂ ਬਾਰੇ ਹੋਰ ਕੋਈ ਵੀ ਵੇਰਵਾ ਨਹੀਂ ਦੇਂਦੇ । ਸਾਨੂੰ ਅਜੇ ਤੱਕ ਇਸ ਦਿੱਤੀ ਟੋਹ ਅਨੁਸਾਰ ਕੋਈ ਥਹੁ ਪਤਾ ਇਸ ਮਨੀ ਸਿੰਘ ਕੰਬੋ ਦਾ ਨਹੀਂ ਲੱਗ ਸਕਿਆ ।

ਗਿਆਨੀ ਜੀ ਨੇ ਪਹਿਲੀ ਛਾਪ ਵਿਚ ਭਾਈ ਮਨੀ ਸਿੰਘ ਦੇ ਪਿਤਾ ਦਾ ਨਾਮ ਬੀਕਾ ਤੇ ਉਸ ਦੇ ਅੱਗੋਂ ਨਗਾਹੀਆ ਸਿੰਘ ਆਦਿ ਪੰਜ ਪੁਤ੍ਰ ਦੱਸੇ ਹਨ । ਤੇ ਇਹ ਸਾਫ਼ ਦੱਸਿਆ ਹੈ ਕਿ ਇਹ ਮੈਂ ਡੂਮਾਂ ਤੇ ਸਾਂਹਸੀਆਂ ਪਾਸੋਂ ਸੁਣਿਆ ਹੈ ਤੇ ਦੂਸਰੀ ਛਾਪ ਵਿਚ ਬਿਰਧਾਂ ਦੇ ਬਿਆਨ ਤੇ ਲਿਖਤ ਦੇ ਆਧਾਰ ਤੇ ਬੀਕੇ ਦੀ ਜਗਾ ਕਾਲਾ ਤੇ ਨਗਾਹੀਆ ਸਿੰਘ ਦਾ ਇਕੋ ਭਰਾ ਭਾਈ ਮਨੀ ਸਿੰਘ ਦੱਸਿਆ ਹੈ । ਗਿਆਨੀ ਗਿਆਨ ਸਿੰਘ ਜੀ ਦਾ ਇਸ ਤਰ੍ਹਾਂ ਆਪਣੇ ਹੀ ਪਰਿਵਾਰ ਬਾਰੇ ਬਿਆਨ ਬਦਲਣਾ ਕੁਝ ਸ਼ੰਕਾ ਦੀ ਗੁੰਜਾਇਸ਼ ਪੈਦਾ ਕਰਦਾ ਹੈ ਤੇ ਉਨ੍ਹਾਂ ਦੀ ਬੰਸਾਵਲੀ ਦੀ ਉਪਰ ਦਿੱਤੀ ਟੂਕ ਵਿਚ ਭਾਈ ਮਨੀ ਸਿੰਘ ਦੀ ਅਣਹੋਂਦ ਵੀ ਇਸ ਗੱਲ ਨੂੰ ਗੁੰਝਲਮਈ ਬਣਾ ਦੇਂਦੀ ਹੈ । ਪੰਥ ਪ੍ਰਕਾਸ਼ ਦੀ ਦੂਜੀ ਐਡੀਸ਼ਨ ਵਿਚ ਉਨ੍ਹਾਂ ਭਾਈ ਮਨੀ ਸਿੰਘ ਕੰਬੋ ਦਾ ਜ਼ਿਕਰ ਹੀ ਨਹੀਂ ਕੀਤਾ ਤੇ ਸਾਰੀ ਸ਼ਹੀਦੀ ਕੰਬੋਵਾਲ ਦੇ ਭਾਈ ਮਨੀ ਸਿੰਘ ਦੁਲੱਟ ਦੀ ਦੱਸੀ ਹੈ ਤੇ ਇਹ ਵੀ ਦਾਅਵਾ ਕੀਤਾ ਹੈ ਕਿ ਇਹ ਭਾਈ ਮਨੀ ਸਿੰਘ ਉਨ੍ਹਾਂ ਦੇ ਵੱਡੇ ਵਡੇਰਿਆਂ ਵਿਚੋਂ ਹੋਏ ਹਨ । ਸਾਡੀ ਖੋਜ ਇਸ ਦੇ ਉਲਟ ਹੈ । ਗਿਆਨੀ ਗਿਆਨ ਸਿੰਘ ਜੀ ਦੇ ਵੱਡੇ ਵਡੇਰਿਆਂ ਵਿਚੋਂ ਭਾਈ ਮਨੀ ਸਿੰਘ ਨਾਂ ਦਾ ਕੋਈ ਪੁਰਖ ਹੀ ਨਹੀਂ ਹੋਇਆ, ਸਾਨੂੰ ਅਜੇ ਤੱਕ ਮਨੀ ਸਿੰਘ ਨਗਾਹੀਆ ਸਿੰਘ ਦਾ ਭਰਾ ਕਿਸ ਪੁਰਾਣੀ ਲਿਖਤ ਤੋਂ ਨਹੀਂ ਮਿਲਿਆ ।

ਭਾਈ ਮਨੀ ਸਿੰਘ ਮੁਲਤਾਨੀ ਭੱਟ-ਵਹੀਆਂ ਅਨੁਸਾਰ ਹਾੜ੍ਹ ਸੁਦੀ ਪੰਚਮੀ ਸੰਮਤ 1791ਬਿ: (24 ਜੂਨ, 1734 ਈ:) ਨੂੰ ਸ਼ਹੀਦ ਹੋ ਗਿਆ ਸੀ ਤੇ ਭੱਟ-ਵਹੀਆਂ ਦੀ ਹਾਂ ਵਿਚ ਹਾਂ ਕੋਇਰ ਸਿੰਘ

ਕਰਤਾ ਗੁਰ ਬਿਲਾਸ ਪਾ. 10 ਵੀ ਮਿਲਾਂਦਾ ਹੈ । ਇਹ ਸ਼ਹੀਦੀ ਵਕਤ ਨਖ਼ਾਸ ਚੌਕ ਵਿਚ ਸੀ ਤੇ ਸ਼ਹੀਦੀਓਂ ਪਹਿਲੇ ਜਿਸ ਬੰਦੀ ਖਾਨੇ ਵਿਚ ਭਾਈ ਮਨੀ ਸਿੰਘ ਆਦਿ ਬਾਕੀ ਦੇ ਸਾਰੇ ਸਿੱਖ ਬੰਦ ਸਨ, ਉਥੇ ਇਹ ਸਰਕਾਰ ਲਾਹੌਰ ਵਲੋਂ ਸਿਪਾਹੀ ਦੀ ਹੈਸੀਅਤ ਵਿਚ ਡਿਊਟੀ ਤੇ ਸੀ, ਤੇ ਇਹ ਆਪ ਰੋਜ਼ ਕਥਾ ਸੁਣਦਾ ਸੀ ।

ਭਾਈ ਮਨੀ ਸਿੰਘ 'ਦੁਲੱਟ', ਜਿਸ ਦਾ ਜ਼ਿਕਰ ਪਹਿਲ ਪ੍ਰਥਮੇਂ ਗਿਆਨੀ ਗਿਆਨ ਸਿੰਘ ਜੀ ਨੇ ਕੀਤਾ ਹੈ, ਇਹ ਮੁਲਤਾਨੀ ਤੋਂ ਸਵਾ ਚਾਰ ਸਾਲ ਪਿੱਛੋਂ ਸ਼ਹੀਦ ਹੋਏ ਇਨ੍ਹਾਂ ਦੱਸੇ ਹਨ, ਜੈਸਾ ਕਿ ਲਿਖਿਆ ਹੈ :

> ਭਾਈ ਮਨੀ ਸਿੰਘ ਜੀ ਅਲੌਕਿਕ ਬ੍ਰਹਮਗਿਆਨੀ ਮਘਰ ਸੁਦੀ ਪੰਚਮੀ ਸੰਮਤ 1795 ਬਿ: ਨੂੰ ਸੱਚੇ ਸ਼ਹੀਦ ਸੱਚ ਖੰਡ ਵਿਚ ਜਾ ਵਸੇ ।

(ਤਵਾਰੀਖ਼ ਗੁਰੂ ਖ਼ਾਲਸਾ, ਛਾਪ ਪਹਿਲਾ, ਪੰਨਾ 436)

ਇਸ ਕਾਰਨ ਗਿਆਨੀ ਗਿਆਨ ਸਿੰਘ ਦੀ ਖੋਜ ਸੰਦਿਗਧ (ਸ਼ੱਕੀ) ਰਹਿ ਜਾਂਦੀ ਹੈ । ਗਿਆਨੀ ਗਿਆਨ ਸਿੰਘ ਜੀ ਨੇ ਇਨ੍ਹਾਂ ਨੂੰ ਨਿਰਮਲੇ ਸਾਧੂ ਦੱਸਿਆ ਹੈ ਤੇ ਨਿਰਮਲੇ ਵੀ ਪੰਜਾਂ ਪਿਆਰਿਆਂ ਪਾਸੋਂ ਖੰਡੇ ਦਾ ਅੰਮ੍ਰਿਤ ਪਾਨ ਕਰਦੇ ਤੇ ਰਹਿਤ-ਬਹਿਤ ਰੱਖਦੇ ਹਨ । ਗਿਆਨੀ ਜੀ ਦੀ ਆਪਣੀ ਲਿਖਤ ਅਨੁਸਾਰ ਇਹ ਕੋਈ ਏਡਾ ਵੱਡਾ ਪ੍ਰਸਿੱਧ ਵਿਅਕਤੀ ਨਹੀਂ ਸੀ, ਜਿਵੇਂ ਕਿ ਹੇਠ ਲਿਖੇ ਉਦਾਹਰਣਾਂ ਤੋਂ ਸਪਸ਼ਟ ਹੈ :

ਆਲਮ ਆਮਲ ਹੁਤੋ ਕਾਮਲ ਜ਼ਮਾਨੇ ਸਾਜ਼,
ਮਿਰਦੁਲ ਮਧਰ ਬੋਲ ਸਧੁਰ ਬਢਾਵਤੋ ।
ਨਿਰਮਲੇ ਉਦਾਸੀ ਤੈ ਸਨਿਆਸੀ ਸਿੱਖ ਸਹਿਜਧਾਰੀ,
ਤੁਰਕਨ ਫਕੀਰਨ ਕੀ ਭੀਰ ਥਾ ਰਖਾਵਤੋ ।
ਆਪ ਭੀ ਲਿਬਾਸ ਸੂਫੀਆਨਾ ਫਕਰੈ ਸਮਾਨਾ ਰਖੈ,
ਰਾਖਤੋ ਹਮੇਸ਼ ਵੇਸ਼ ਔਰਨ ਉਢਾਵਤੋ ।
ਲੰਗਰ ਚਲਾਵਤੋ ਛਕਾਵਤੋ ਸਭੀ ਕੋ ਸੋਊ,
ਜੋਊ ਕਿਛ ਕੋਊ ਦਰਬਾਰ ਮੋਂ ਚਢਾਵਤੋ ।।

(ਪੰਥ ਪ੍ਰਕਾਸ਼, ਛਾਪ ਦੂਸਰੀ ਅਮ੍ਰਿਤਸਰੀ, ਤ੍ਰਿਤਾਲੀਸਵੇਂ ਬਿਸਰਾਮ)

ਹਰਿ ਮੰਦਰ ਤੁਰਕੇ ਅੰਦਰ ਥਾ ਕੰਡੇ ਜਯੋਂ ਰੜਕਤ ।
ਕਹੇ ਰਾਜੀਅਨ ਕੇ ਬਹੁਵਾਰੀ ਕਢਨ ਹੋਤ ਭਏ ਭੜਕਤ ।
ਨਾਜਮ ਪਠੇ ਗਿਰਾਵਨ ਹਿਤ ਜਿਹ, ਸੋ ਜਬ ਈਹਾਂ ਐਹੈਂ ।
ਮਨੀ ਸਿੰਘ ਜੀ ਲੈ ਸੰਤਨ ਕੋ ਮੰਦਰ ਅੰਦਰ ਬੈਹੈਂ ।
ਪੇਖ ਜਮਾਤ ਸਾਧੂਅਨ ਬੈਠੀ ਕਰਤ ਬੰਦਗੀ ਸਾਰੇ ।
ਬਾਤ ਗਿਆਨ ਕੀ ਮਨੀ ਸਿੰਘ ਤਥ ਮੀਠੀ ਐਸ ਉਚਾਰੇ ।

(ਪੰਥ ਪ੍ਰਕਾਸ਼, ਛਾਪ ਛੇਵੀਂ, ਨਿਵਾਸ ਸਤ੍ਰਹਵੇਂ)

ਭਾਈ ਸਾਹਿਬ ਨੂੰ ਕੋਈ ਆਦਮੀ ਸਿੰਘ ਨਹੀਂ ਜਾਣਦਾ ਸੀ, ਕਯੋਂ ਕਿ ਉਹ ਫਕੀਰੀ ਭੇਸ ਸਾਧੂਆਂ ਜੈਸਾ ਰੱਖਿਆ ਕਰਦੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਅਰਥ, ਜੋ

ਹਿੰਦੂ-ਮੁਸਲਮਾਨ ਦੋਹਾਂ ਦੀਨਾਂ ਨੂੰ ਪਯਾਰੇ ਤੇ ਸੱਚੇ ਲੱਗਦੇ ਸੇ, ਸੁਣਾਉਂਦੇ ਰਹਿੰਦੇ । ਨਾਲੇ ਪੰਦਰਾਂ ਬੀਸ ਹਿੰਦੂ-ਮੁਸਲਮਾਨ ਫ਼ਕੀਰ ਆਪਣੇ ਪਾਸ ਟਿਕਾਈਂ ਰੱਖਦੇ ਤੇ ਸਤਿਸੰਗ ਦਾ ਪਰਚਾ ਬਣਾਈਂ ਰੱਖਦੇ ।...

(ਤਵਾਰੀਖ਼ ਗੁਰੂ ਖ਼ਾਲਸਾ, ਛਾਪ ਪਹਿਲੀ, ਪੰਨਾ 436)

ਇਸ ਉਪਰੋਕਤ ਵਾਕਫੀ ਲਈ ਗਿਆਨੀ ਗਿਆਨ ਸਿੰਘ ਜੀ ਨੇ ਆਪਣਾ ਕੋਈ ਸ੍ਰੋਤ ਨਹੀਂ ਦਿੱਤਾ । ਭਾਈ ਕੋਇਰ ਸਿੰਘ ਦੀ ਸੂਚਨਾ ਇਸ ਨਾਲੋਂ ਕੁਝ ਅੱਡਰੀ ਹੈ । ਉਹ ਲਿਖਦੇ ਹਨ ਕਿ :

ਬੰਦੀ ਖਾਨੇ ਮੈਂ ਬਰ ਸੋਹਾ ।
ਸੁਣੋ ਸਿਖ ਤੁਮ ਰਹਿਤ ਸਮੋਹਾ ।
ਸੁਰਮੇ ਬੀਚ ਬਸਤ੍ਰ ਰੰਗਾਵੈ ।
ਹੋਮ ਦੀਪ ਨਈਬੇਦ ਕਰਾਵੇ ।
ਗੁਰ ਕੋ ਦਰਸ ਲਹੈ ਸਿੱਖ ਕੋਈ ।
ਇਹ ਬਿਧਿ ਕਾਨ ਸੁਨੀ ਮੈਂ ਹੋਈ । 201 ।

(ਕੋਇਰ ਸਿੰਘ, ਗੁਰ ਬਿਲਾਸ ਪਾਤਸ਼ਾਹੀ 10, ਪਤ੍ਰਾ 219)

ਸੋ ਸਾਡੀ ਸਮਝ ਵਿਚ ਗਿਆਨੀ ਗਿਆਨ ਸਿੰਘ ਜੀ ਨੇ ਵੀ ਕਿਸੇ ਭੁਲੇਖੇ ਦੇ ਕਾਰਣ ਭਾਈ ਮਨੀ ਸਿੰਘ ਮੁਲਤਾਨੀ ਨੂੰ ਹੀ 'ਦੁਲੱਟ' ਬਣਾ ਲਿਆ ਹੈ, ਜਿਸ ਦਾ ਅਸਲ ਵਿਚ ਕੋਈ ਵਜੂਦ ਨਹੀਂ ।

## ਭਾਈ ਮਨੀ ਸਿੰਘ ਕਾਨ੍ਹੇ ਕਾਛੀਆ

ਭਾਈ ਮਨੀ ਸਿੰਘ ਨੂੰ ਕਾਨ੍ਹਾ-ਕਾਛਾ ਪ੍ਰਗਣਾ ਲਾਹੌਰ ਦਾ ਲਿਖਣ ਵਾਲਾ ਇੱਕੋ-ਇੱਕ ਭਾਈ ਵੀਰ ਸਿੰਘ 'ਬਲ' ਮਾਝੇ ਦੇ ਨਗਰ ਸਠਿਆਲੇ ਦਾ ਨਿਵਾਸੀ ਸੀ । ਇਸ ਨੇ ਸੰਮਤ 1988 ਬਿ: (1827 ਈ:) ਨੂੰ ਮਹਾਰਾਜਾ ਨਰਿੰਦਰ ਸਿੰਘ ਪਟਲੇਸਵਰ ਦੇ ਅਹਿਦ ਵਿਚ 'ਸਿੰਘ ਸਾਗਰ' ਨਾਮ ਦੀ ਪੁਸਤਕ ਲਿਖੀ, ਜੋ ਮੋਤੀ ਬਾਗ, ਪਟਿਆਲਾ ਦੀ ਲਾਇਬ੍ਰੇਰੀ ਵਿਚ ਸੁਰੱਖਿਅਤ ਹੈ । ਇਹ ਇਉਂ ਲਿਖਦਾ ਹੈ:

ਲੌ ਕੁਸ ਪੁਰ ਕੇ ਅੰਤ੍ਰੇ, ਕਾਨ੍ਹਾ ਕਾਛਾ ਗਿਰਾਉਂ ।
ਤਹਿ ਪੁਰ ਜਿਹ ਭੱਟ ਭਵ ਲਯੋ, ਮਨੀ ਸਿੰਘ ਤਿਹ ਨਾਉਂ । 57।

(ਅਧਿਆਇ 11)

ਕਾਨ੍ਹਾ ਤੇ ਕਾਛਾ ਕੋਲੋ-ਕੋਲੀ ਦੋ ਪ੍ਰਸਿੱਧ ਨਗਰ ਜ਼ਿਲਾ ਲਾਹੌਰ ਵਿਚ ਹਨ । ਭਾਈ ਵੀਰ ਸਿੰਘ 'ਬਲ' ਦਾ ਕਥਨ ਕਿ ਭਾਈ ਮਨੀ ਸਿੰਘ ਨੇ ਇਥੇ ਜਨਮ ਲਿਆ, ਦਰੁਸਤ ਨਹੀਂ । ਅਸਲ ਗੱਲ ਇਹ ਹੈ ਕਿ ਮਨੀ ਸਿੰਘ ਮੁਲਤਾਨੀ ਦੇ ਦੂਸਰੇ ਤੇ ਤੀਸਰੇ ਪੁਤ੍ਰਾਂ (ਬਚਿਤ੍ਰ ਸਿੰਘ ਉਦੈ ਸਿੰਘ) ਦੀ ਬੰਸ ਕਾਛੇ ਪਿੰਡ ਤੇ ਮਰਲ ਭੈਣੀ ਆਦਿ ਨਗਰਾਂ ਵਿਚ ਆ ਕੇ ਆਬਾਦ ਹੋ ਗਈ ਸੀ[1]।

ਬਹਿਸ ਦਾ ਸਿੱਟਾ ਇਹ ਕਿ ਕਾਨ੍ਹੇ ਕਾਛੇ ਵਾਲਾ ਭਾਈ ਮਨੀ ਸਿੰਘ ਵੀ ਮਨੀ ਸਿੰਘ ਮੁਲਤਾਨੀ ਹੀ ਹੈ । ਖ਼ਾਨਦਾਨ ਦੇ ਇਸ ਇਲਾਕੇ ਵਿਚ ਆ ਕੇ ਵੱਸਣ ਦੇ ਕਾਰਣ ਇਹ ਭੁਲੇਖਾ ਤੁਰ ਪਇਆ । ਅਸਲ ਵਿਚ ਭਾਈ ਮਨੀ ਸਿੰਘ ਇਕੋ ਹੀ ਹੋਇਆ ਹੈ ।

---

1. ਇਸ ਸੰਬੰਧ ਵਿਚ ਵੱਖੋ ਵੱਖ ਪੰਡਿਆਂ ਤੇ ਭੱਟਾਂ ਤੋਂ ਜੋ ਵਾਕਫ਼ੀਅਤ ਸਾਨੂੰ ਪ੍ਰਾਪਤ ਹੋਈ ਹੈ, ਉਸ ਦਾ ਵੇਰਵਾ ਅਸਾਂ ਅੰਤਿਕਾ ਨੰਬਰ 1 ਵਿਚ ਦੇ ਦਿੱਤਾ ਹੈ । ਪਾਠਕ ਜਨ ਉਥੋਂ ਵਾਚਣ ਦੀ ਕ੍ਰਿਪਾਲਤਾ ਕਰਨ ।

ਭਾਈ ਮਨੀ ਸਿੰਘ ਮੁਲਤਾਨੀ ਦੇ ਵਡਿੱਕੇ ਕਿਸੇ ਸਮੇਂ ਖ਼ਾਨ ਦੇਸ਼ ਤੋਂ ਹਿਮਾਚਲ ਪ੍ਰਦੇਸ ਦੇ ਨਗਰ ਨਾਹਨ ਆ ਟਿਕੇ ਸਨ । ਜੀਂਦ ਦੇ ਪਰਗਣੇ ਤਲਉਢੇ ਦੇ ਭੱਟਾਂ ਦੀ ਵਹੀ ਵਿਚ, ਸੰਮਤ 1490 ਬਿ: (1433 ਈ:) ਦੀ ਯਾਦਦਾਸ਼ਤ ਵਿਚ, ਇਸ ਤਰ੍ਹਾਂ ਦਰਜ ਹੈ :

> ਰਾਟਾ ਬੇਟਾ ਮਾਲਾ ਕਾ, ਪੋਤਾ ਜਗਨਾ ਕਾ, ਪੜਪੋਤਾ ਬੀਂਝੇ ਕਾ ਚੰਦਰ ਬੰਸੀ ਭਾਰ੍ਦਜੀ[5] ਗੋਤ੍ਰਾ ਪੰਵਾਰ ਬੰਸ ਮੱਘ ਕਾ ਮੁਵਾਨੇ ਭੋਜਾਨੇ ਖਾਨ ਦੇਸ ਬਾਲੇ, ਬਾਸੀ ਨਾਹਨ ਪਰਗਨਾ ਸਿਰ ਮੌਰ । ਬਧਾਈ ਬੇਟਾ ਲਖਮਨ ਕੀ ਨਾਹਨ ਕੇ ਮਲਹਾਨ, ਏਕ ਘੋਰੋ ਦਾਨ ਕੀਆ ਫਲਗੁਨ ਬਦੀ ਇਕਾਦਸੀ ਸੰਬਤ 1490 ਕੋ, ਕੁਲ ਪਰੋਹਤ ਬਨਵਾਰੀ ਕੋ ਮਾਨਾ ।1।

ਇਸੇ ਵਾਹੀ ਵਿਚ ਸੰਮਤ 1539 ਬਿ: (1492 ਈ:) ਦੀ ਵਧਾਈ ਵਿਚ ਭਾਈ ਮਨੀ ਸਿੰਘ ਦੀ ਬੰਸਾਵਲੀ ਨੂੰ ਕੁਝ ਪੁਸ਼ਤਾਂ ਹੋਰ ਹੇਠਾਂ ਲਿਆਂਦਾ ਗਿਆ ਹੈ । ਉਸ ਦੀ ਨਕਲ ਅਸੀਂ ਹੇਠ ਦੇਂਦੇ ਹਾਂ:

> ਜੱਲਾ ਬੇਟਾ ਲਖਮਨ ਕਾ, ਪੋਤਾ ਰਾਦਾ ਕਾ, ਪੜਪੋਤਾ ਮਾਲਾ ਕਾ, ਚੰਦਰ ਬੰਸੀ...
>
> ਬਾਸੀ ਨਾਹਨ ਪਰਗਨਾ ਸਿਰ ਮੌਰ, ਮਿਤੀ ਅਸਾਢ ਸੁਦੀ ਪੰਚਮੀ ਸੰਬਤ 1539, ਬਧਾਈ ਬੇਟਾ ਹਾਫਾ ਕੀ, ਏਕ ਘੋਰੋ ਦਾਨ ਕੀਆ, ਧਰਮ ਭੂਮੀ ਕੁਰਛੇਤ੍ਰ ਕੇ ਮਲਹਾਨ ਕੁਲ ਪੁਰੋਹਤ ਹਰਿ ਜੀ ਕੋ ਮਾਨਾ ।।੨।।

ਸੰਮਤ 1582 ਬਿ: (1525 ਈ:) ਦੀ ਵਧਾਈ ਅਨੁਸਾਰ ਬੀਂਝੇ ਦਾ ਖ਼ਾਨਦਾਨ ਨਾਹਨ ਵਿਚ ਹੀ ਵੱਸਦਾ ਸੀ :

> ਬਧਾਈ ਲੀ ਰਾਊ ਕੀ, ਬੇਟਾ ਚਾਹੜ ਕਾ ਪੋਤਾ ਹਾਫਾ ਕਾ, ਪੜਪੋਤਾ ਜੱਲਾ ਕਾ ਚੰਦਰ ਬੰਸੀ ਮੁਵਾਨੇ ਭੋਜਾਨੇ ਬੰਸ ਬੀਂਝੇ ਕਾ ਮਿਤੀ ਅਸਾਢ ਬਦੀ ਇਕਾਦਸੀ ਸੰਬਤ 1582 ਨਾਹਨ ਕੇ ਮਲਹਾਨ ਦੇਸ ਸਿਰਮੌਰ ਮੇਂ ਏਕ ਘੋਰੋ ਦਾਨ ਕੀਆ, ਕੁਲ ਪਰੋਹਤ ਨਰਸੀ ਕੋ ਮਾਨਾ ।3।

ਰਾਊ ਦੇ ਪੁਤ੍ਰ ਮੂਲੇ ਦੀ ਵਧਾਈ ਵਿਚ, ਜ਼ੋ ਸੰਮਤ 1600 ਬਿ: (1543 ਈ:) ਨੂੰ ਹੋਈ, ਇਸ ਪਰਵਾਰ ਦਾ ਪਰਗਨਾ ਮੁਲਤਾਨ ਦੇ ਪਿੰਡ ਅਲੀਪੁਰ ਵਿਚ ਜਾ ਵੱਸਣ ਦਾ ਪਤਾ ਚੱਲਦਾ ਹੈ :

ਬਧਾਈ ਲੀ ਮੂਲੇ ਕੀ, ਬੇਟਾ ਰਾਊ ਕਾ ਪੋਤਾ ਚਾਹੜ ਕਾ, ਪੜਪੋਤਾ ਹਾਫਾ ਕਾ...ਪੰਵਾਰ ਬੰਸ ਬੀਂਝੇ ਕਾ ਬੰਝਰਉਤ ਰਦਉਤ ਜਲਹਾਨਾ, ਮਿਤੀ ਸਾਵਨ ਬਦੀ ਦੂਜ ਸੰਬਤ 1600 ਕੋ ਅਲੀਪੁਰ ਕੇ ਮੁਲਹਾਨ ਪਰਗਨਾ ਮੁਲਤਾਨ ਏਕ ਊਂਟ ਏਕ ਘੋਰੋ ਦਾਨ ਕੀਆ, ਕੁਲ ਪੁਰੋਹਤ ਦਰੀਆ ਕੋ ਮਾਨਾ ।4।

ਇਸ ਤਰ੍ਹਾਂ ਖ਼ਾਨ ਦੇਸ ਤੋਂ ਉੱਠ ਕੇ ਨਾਹਨ ਵਿਚ ਵੱਸਣ ਵਾਲਾ ਇਹ ਖ਼ਾਨਦਾਨ ਸੰਮਤ 1582 ਬਿ:1525 ਈ:) ਤੋਂ ਲੈ ਕੇ ਸੰਮਤ 1600 ਬਿ: (1543 ਈ.) ਦੇ ਅੰਦਰ ਅੰਦਰ ਅਲੀਪੁਰ ਜਾ ਵਸਿਆ ਸੀ । ਇਨ੍ਹਾਂ ਵਧਾਈਆਂ ਤੋਂ ਇਲਾਵਾ ਭੱਟਾਂ ਦੇ ਕਹੇ ਆਪਣੇ ਦੋਹੇ ਹਨ, ਜੋ ਖਾਸ ਅਹਿਮੀਅਤ ਰੱਖਦੇ ਹਨ । ਇਨ੍ਹਾਂ ਵਿਚੋਂ ਭੱਟ ਭਿੱਖੇ ਦੇ ਭਰਾ ਭੱਟ ਚੋਖੇ ਦੇ ਚਾਰ ਦੋਹੇ, ਜੋ ਉਸ ਨੇ ਸੰਮਤ 1686 ਬਿ: ਤੇ 1692 ਬਿ: (1628 ਈ :1635ਈ:) ਵਿਚ ਰਚੇ, ਉਨ੍ਹਾਂ ਦੀ ਨਕਲ ਹੇਠ ਦਿੱਤੀ ਜਾਂਦੀ ਹੈ :

---

5. ਗੋਤਮੋ ਅਤ੍ਰਿ ਭਾਰਦਵਾਜ ਜਮਦਗਨਿਸਤੁ ਕਸਪਾਇ ।
ਬਿਸਵਾਮਿਤ੍ਰੋ ਵਸਿਸ਼ਟਾਸਚ ਮਹਾਂ ਪੁਨ ਪੁਨਿਆ ਅਰੁੰਧਿਤ । (ਭੱਟ ਵਹੀ ਤਲਉਡਾ)
ਪ੍ਰਾਚੀਨ ਗੋਤ੍ਰ-ਮਰਯਾਦਾ ਇਨ੍ਹਾਂ ਸੱਤਾਂ ਵਿਅਕਤੀਆਂ ਤੋਂ ਚਲੀ । ਜਿਹੜੇ ਵਿਦਿਆਰਥੀ ਇਨ੍ਹਾਂ ਪਾਸ ਪੜ੍ਹਦੇ ਸਨ, ਉਨ੍ਹਾਂ ਦੇ ਗੋਤ੍ਰ ਇਨ੍ਹਾਂ ਹੀ ਦੇ ਨਾਮਾਂ ਤੋਂ ਪ੍ਰਸਿੱਧ ਹੋ ਗਏ ।

ਖੰਡੋ ਖੰਡ ਪਛੋੜੀਏ ਧਰਤੀ ਤੇ ਅਸਮਾਨ ।
ਚੰਦਰ ਬੰਸੀ ਰਾਊ, ਰਾਊ ਦਾ ਪੋਤਾ ਬੱਲੂ, ਤੈਨੇ ਜਾਨੇ ਸਕਲ ਜਹਾਨ ।
ਕਲਿਜੁਗ ਮੇਂ ਠਕੁਰਾਈ ਪਾਈ, ਤੁਮ ਬਡੋ ਸਮ ਪਾਇਆ ਸਨਮਾਨ ।
ਤੇਰੇ ਨਾਮ ਥੀਂ ਚੁਗੱਤਾ ਕਾਂਪੇ, ਕਾਂਪੇ ਕਾਬਲ ਹਿੰਦੋਸਤਾਨ ।
ਤੁਮ ਗੌਰੀ ਸੈ ਭਾਗ ਸਿਆਨਾ, ਰੰਗ ਮਹਿਲ ਮੇਂ ਮੌਜਾਂ ਮਾਨ ।

ਬਿੱਕਰਮ ਭੋਜ[1] ਸਮ ਕੀਆ ਤਉ ਸਾਕਾ, ਵਾਂਗ ਭਰਥਰੀ ਜੋਗ ਕਮਾਇਆ ਆਨ ।
ਦਾਨ ਦੀਆ ਤਉ ਦਾਦੇ ਜਗ ਦੇਵ ਪੰਵਾਰ ਜੈਸਾ, ਉਦੇ ਦੀਪ ਸਮ ਪਾਇਆ ਗਿਆਨ ।
ਜਸ ਗਾਊ ਤਉ ਬੇਟੇ ਮਾਈ ਦਾਸ ਕਾ, ਉਜਲ ਦੀਯੋ ਕਰਹਿ ਕਾ ਦਾਨ ।
ਜਸ ਜੋੜ ਚੋਖਾ ਭੱਟ ਗਾਵੈ,
ਸਾਲ ਸੋਲਾ ਸੈ ਸਿਆਸੀਆ ਚੱਕ ਗੁਰੂ ਕੇ ਆ ਮਲਹਾਨ ।1।
ਜੁਗ ਛੱਤੀ ਤਉ ਆਪੈ ਛਨੈ ਆਪੈ ਛੱਤੈ, ਆਪੈ ਸਰਿਸ਼ਟ ਉਪਾਇਆ ।
ਰਾਵਨ ਕੰਸ ਉਪਾਏ ਆਪੈ, ਆਪੈ ਮਾਰ ਖਪਾਇਆ ।
ਬੱਲੂ ਤੂੰ ਭਾਰਤ ਤੋਲੇ ਭੀਮ ਯੂੰ ਤਉ ਜਾਨੇ ਸ਼ਾਹ ਚੁਗੱਤਾ,
ਬੋਲ ਤੇਰੀ ਕੋ ਗੁਰੂ ਬਧਾਇਆ ।
ਧਾਂਕ ਤੇਰੀ ਦਿੱਲੀ ਲਗ ਬੱਲੂ, ਤੇਰਾ ਜੋਰ ਸਵਾਇਆ ।
ਗੋਲੂ ਮੋਹਨਾ ਬੰਦ ਛੁਡਾਈ, ਲਹਿਨੇ ਕਿਆ ਕਾ ਮਾਨ ਗਵਾਇਆ ।
ਚਢਿਆ ਗੁਰੂ ਪੈ ਜਬੈ ਚੁਗੱਤਾ, ਮਾਰ ਸਾਂਗ ਤਉ ਮੂੰਡ ਭਵਾਇਆ ।
ਮਾਡਨ ਬੇਟਾ ਸੂਖਾ ਭੂਰਾ, ਗੈਲੋਂ ਤੁਧੈ ਸੀ ਖੜਗ ਉਠਾਇਆ ।
ਖੜੀ ਪੁਕਾਰੇ ਸੌਧਾ ਰਾਂਗੜੀ, ਬੱਲੂ ਤਉ ਮੇਰਾ ਸਿਰ ਮੌੜ,

---

1. ਚੰਦ ਬੰਸੀ ਭਾਰਦ੍ਵਾਜੀ ਗੋਤ੍ਰੇ ਪੰਵਾਰ ਖਾਨ ਦੇਸ ਵਾਲੇ :
   (1) ਮਘ....
   (2) ਭੋਜ ਮਘ ਕਾ, ਧਰਮ ਰਾਜ ਮਘ ਕਾ...
   (3) ਜੈਸੀ ਭੋਜ ਕਾ, ਅਭੈ ਚੰਦ ਭੋਜ ਕਾ, ਭੀਮ ਸੈਨ ਭੋਜ ਕਾ, ਉਦੈ ਦੱਤ ਭੋਜ ਕਾ...
   (4) ਸਪਤ ਮੁਕਟ ਜੈਸੀ ਕਾ, ਸਪਤ ਦੀਪ ਜੈਸੀ ਕਾ, ਨਰਬੁਦ ਜੈਸੀ ਕਾ, ਰਤਨ ਪਾਲ ਜੈਸੀ ਕਾ
   (5) ਚਤੁਰ ਮੁਕਟ ਸਪਤ ਮੁਕਟ ਕਾ, ਸ੍ਰੀ ਚੰਡ ਮੁਕਟ ਸਪਤ ਮੁਕਟ ਕਾ, ਇੰਦ੍ਰ ਸੈਨ ਸਪਤ ਮੁਕਟ ਕਾ, ਮਹਿੰਦ੍ਰ ਸੈਨ ਸਪਤ ਮੁਕਟ ਕਾ, ਸਾਂਡਲ ਸਪਤ ਮੁਕਟ ਕਾ...
   (6) ਉਦੇ ਦੀਪ ਚਤੁਰ ਮੁਕਟ ਕਾ, ਭਾਨ ਪ੍ਰਕਾਸ਼ ਚਤੁਰ ਮੁਕਟ ਕਾ, ਰਤਨ ਜੋਤ ਚਤੁਰ ਮੁਕਟ ਕਾ...
   (7) ਜਗ ਦੇਵ ਉਦੈ ਦੀਪ ਕਾ, ਰਨ ਧੌਲ ਉਦੈ ਦੀਪ ਕਾ, ਸਿੰਹ ਧੌਲ ਉਦੇ ਦੀਪ ਕਾ ਕਰਮਟ ਉਦੇ ਦੀਪ ਕਾ...
   (8) ਉਧਾਰ ਰਨ ਧੌਲ ਕਾ, ਜੈਸਲ ਰਨ ਧੌਲ ਕਾ, ਕੀਰਤੀਆ ਰਨ ਧੌਲ ਕਾ, ਮਹਾਂ ਦੇਵ ਰਨ ਧੌਲ ਕਾ
   (9) ਅੰਬੀਆ ਉਧਾਰ ਕਾ, ਸ਼ਿਵ ਚਰਨ ਉਧਾਰ ਕਾ, ਰਾਮਸੀ ਉਧਾਰ ਕਾ, ਕੁਲਦੇਵ ਉਧਾਰ ਕਾ...
   (10) ਲੋਈਆ ਅੰਬੀਆ ਕਾ, ਮਾਡਨ ਅੰਬੀਆ ਕਾ, ਕਰਮ ਸੀ ਅੰਬੀਆ ਕਾ ਅਸਿਧੀਰ ਅੰਬੀਆ ਕਾ...
   (11) ਗੋਰਾ ਲੋਈਆ ਕਾ, ਬੀਂਝਾ ਲੋਈਆ ਕਾ, ਛਾਹਾ ਲੋਈਆ ਕਾ, ਬੀਸਲ ਲੋਈਆ ਕਾ, ਆਂਬਾ ਲੋਈਆ ਕਾ, ਲੂਨਸੀ ਲੋਈਆ ਕਾ, ਬਾਂਕੜ ਲੋਈਆ ਕਾ, ਝਰਮਲ ਲੋਈਆ ਕਾ, ਲੋਕਾ ਲੋਈਆ ਕਾ, ਨੀਬਾ ਲੋਈਆ ਕਾ, ਕੂੜਾ ਲੋਈਆ ਕਾ, ਬਾਨੀ ਲੋਈਆ ਕਾ, ਤ੍ਰਿਖਾਨੀ ਲੋਈਆ ਕਾ...

(ਭੱਟ ਵਹੀ ਤਲਉਡਾ, ਪਰਗਨਾ ਜੀਂਦ)

ਸਾਮੇ ਜੁਝਾ ਜਸ ਜਗ ਮੇਂ ਪਾਇਆ ।
ਦਾਦੂ ਜੱਲਾ ਮੁਰਤਜਾ ਖਾਨ ਮਾਰੇ, ਮੂਲੇ ਕਿਆਂ ਕਾ ਭਾਗ ਸਵਾਇਆ ।
ਸੁਪੁਤ ਬੇਟਾ ਤਉ ਗਾਊਂ ਮਾਈ ਦਾਸ, ਚੋਖੇ ਭੱਟ ਜਸ ਜੋੜ ਸੁਨਾਇਆ ।
ਸੋਲਾਂ ਸੈ ਇਕਾਨਮੇਂ ਬੱਲੂ[1] ਜੁਝਿਆ, ਬੈਸਾਖ ਬਾਨਮੇਂ ਮੇਂ ਜਸ ਗਾਇਆ ।2।
ਮਾਈ ਦਾਸ ਸ਼ਾਹ ਜਹਾਨ ਕੋ ਮਿਲਿਆ, ਵੇਖੇ ਹਿੰਦੂ ਮੁਸਲਮਾਨ ।
ਮਾਈ ਦਾਸ ਤੇਰੇ ਤੰਬੂ ਗੈਨ ਮਹਿ ਝੂਲੇਂ, ਡਿਉਢੀ ਬਾਹਰ ਖੜੇ ਦਰਬਾਨ ।
ਅਗੇ ਡੰਡਾ ਡੰਡਾਰਸ ਖੇਲੇ, ਉਮਰੇ ਮਾਰ ਪਿਛਾਂਹ ਕੋ ਪੇਲੇ, ਛੜੀਆਂ ਚੋਟ ਕਰੇ ਸੁਲਤਾਨ
ਪਾਂਚ ਰੋਜ਼ ਮੈਂ ਦਫਤਰ ਆਇਆ,
ਮੂਲੇ ਕਿਆ ਕਾ ਭਾਗ ਸਬਾਇਆ ਰਖਿਆ ਬੀਂਝੇ ਕਾ ਸੁਲਤਾਨ ।
ਧੰਨ ਮਾਈ ਦਾਸ ਧਰਮ ਕੀ ਧਰਮ ਸਾਲ ਬੰਧਾਈ, ਤੇਰਾ ਲੰਗਰ ਆਬਾਦਾਨ ।
ਤੇਰੀ ਮਦਦ ਗੁਰੂ ਚੱਕ ਵਾਲਾ, ਦੀਆ ਦਾਨ ਲੱਖ ਦਾਨ ।
ਜੱਸ ਜੋੜ ਚੋਖਾ ਭੱਟ ਗਾਵੈ,
ਸਾਲ ਸੋਲਾ ਸੈ ਬਾਨਮੈਂ ਕਰਤਾਰਪੁਰ[2] ਕੇ ਆ ਮਲਹਾਨ ।3।
ਪ੍ਰਿਥਮੇਂ ਸਿਮਰੂੰ ਓਸ ਕੋ, ਜਿਨ ਇਹ ਸਿਸ਼ਟ ਰਚਾਈ ।
ਨੇਤ ਨੇਤ ਤਉ ਬੇਦ ਕਥਤ ਹੈ, ਇਹ ਈਸ਼ਰ ਬੁੱਧ ਬਤਾਈ ।
ਬ੍ਰਹਮਾ ਬਿਸ਼ਨ ਮਹੇਸ਼ ਈ, ਬਾਕਬਾਨੀ ਹੋਇ ਸਹਾਈ ।
ਲੱਖ ਅਗਾਸਾਂ ਪਤਾਲ ਲੱਖ, ਬਾਬੇ ਨਾਨਕ ਕਿਹਾ ਅਲਾਈ ।
ਅੰਗਦ-ਅਮਰ ਗੁਰ ਰਾਮਦਾਸ, ਅਰਜਨ ਗੋਬਿੰਦ ਤੈਂ ਸ਼ਰਨਾਈ ।
ਪੈਲ੍ਹੀ ਤ੍ਰਿਯਾ ਧਰਤਰੀ, ਇੰਦਰ ਦਰ ਘੋਰ ਬਰਸਨ ਕੋ ਆਈ ।
ਦੂਜੀ ਤ੍ਰਿਯਾ ਰੈਨ ਈ, ਦੁਨੀਆ ਬਹੁ ਬਿਸਰਾਮ ਈ ਪਾਈ ।
ਤੀਜੀ ਤ੍ਰਿਯਾ ਪਵਨ ਈ, ਖਿਨ ਆਵੇ ਖਿਨ ਚਲੇ ਸਬਾਈ ।
ਚੌਥੀ ਤ੍ਰਿਯਾ ਮੌਤ ਈ, ਜਿਹ ਦੁਨੀਆ ਬਹੁਤ ਖਪਾਈ ।
ਪਾਂਚਮ ਤ੍ਰਿਯਾ ਕੌਤਾ[3] ਮਾਤਾ, ਪਾਂਚ ਫਲ ਮਹਾਦੇਵ ਸੇ ਲਿਆਈ ।
ਛਟੈ ਤ੍ਰਿਯਾ ਦੁਰਗਾ ਗਿਆਨ ਈ, ਜਿਹ ਧਉਲਾ ਗੱਢ ਬਿਆਈ ।
ਆਠਮ ਤ੍ਰਿਯਾ ਕਲਮ ਈ, ਜਿਸੇ ਦੁਨੀਆ ਨਿਮੈਂ ਸਬਾਈ ।
ਨਾਮੀ ਤ੍ਰਿਯਾ ਗੰਗਾ ਮਾਤਾ, ਜਿਹ ਤੇ ਹਿੰਦੂ ਨੇ ਗਤ ਪਾਈ ।
ਦਸਮੀਂ ਤ੍ਰਿਯਾ ਮਾਇਆ ਰਾਨੀ, ਜਿਹ ਦੁਨੀਆ ਬਹੁਤ ਭਰਮਾਈ ।
ਗਿਆਰਵੀਂ ਤ੍ਰਿਯਾ ਮਲੂਕੀ ਬਾਈ, ਧੀ ਬੱਲੂ ਪੰਵਾਰ ਕੀ ਜਾਈ ।
ਧੀ ਪੋਤੀ ਮੂਲੇ ਬੰਝਰਉਤ ਕੀ, ਗੈਲੋਂ ਸੁਖੇ ਮਾਂਡਨ ਬੇਟੇ ਬਿਆਈ ।
ਮਾਈ ਦਾਸ ਮਲੂਕਾ ਰੁੜੀ, ਰੂਪੀਆ ਜੈਮਲ ਬੀਰੀਆ ਨੇਤਾਈ ।
ਸਾਹੂ ਸੁੰਦਰ ਮਾਧੋ ਰਈਆ, ਸੁਹੇਲਾ ਗਾਇ ਬਾਰਾਂ ਤੇਰੇ ਭਾਈ ।

1. 17 ਵੈਸਾਖ ਸੰਮਤ 1691 ਬਿ: ਨੂੰ ਬੱਲੂ ਸ੍ਰੀ ਅੰਮ੍ਰਿਤਸਰ ਸ਼ਹੀਦ ਹੋਇਆ ਸੀ ।
2. ਕਰਤਾਰਪੁਰ, ਜ਼ਿਲਾ ਜਲੰਧਰ ।
3. ਕੁੰਤੀ (ਪਾਂਡਵਾਂ ਦੀ ਮਾਂ)

ਸੁਪੂਤ ਭਤੀਜਾ ਗਾਂਊ ਤਊ ਨਠੀਆ, ਚਾਰ ਕੁੰਟ ਜਿਹ ਮਿਲੀ ਬਡਿਆਈ ।
ਮਲੂਕੀ ਮਿਲੀ ਅਕਬਰ ਬਾਦਸ਼ਾਹ ਕੋ, ਜਿਹ ਬੇਟੀ ਕਹਿ ਬਿਠਲਾਈ ।
ਧੜਾ ਪੰਸੇਰੀ ਕਾਠ ਕੋਰੜਾ, ਸੋਲਾਂ ਜਤੀਆਂ ਮੇਂ ਸਨਮਾਨ ਕਰਾਈ ।
ਤਾਂਬਾ ਪੱਤ੍ਰ ਊਪ ਤਹਿ, ਬਾਦਸ਼ਾਹ ਸੇ ਸੁਗੰਧ ਲਿਖਾਈ ।
ਨਿਸ਼ਾਨ ਨਗਾਰਾ ਸੋਲਾਂ ਜਾਤ ਮੇਂ, ਮਲੂਕੀ ਰਾਂਗੜੀ ਲਿਆਈ ।
ਅਠਾਰੀਆ ਲਾਬੇ ਮਲੂਕੀ ਬਾਈ, ਜਸ ਤ੍ਰੈਲੋਕੀ ਛਾਈ ।
ਕੀ ਬਧਾਈ ਬੇਟੇ ਮਖਨੈਂ[1] ਬਿਆਇ ਕੀ, ਬੰਸ ਲਾਖਨ ਕੀ ਬੇਲ ਬਧਾਈ ।
ਮਾਲਾਂ ਮੁਹਰੈਂ ਸਾਤ ਸਾਤ ਕੀ, ਪਾਂਚ ਜੋੜੀ ਭੱਟੋਂ ਕੋ ਪਹਿਨਾਈ ।
ਕਰੀ ਕੜਾਹੀ ਗੁਰੂ ਕੀ, ਮਾਡਨ ਕਿਆਂ ਕਾ ਭਾਗ ਸਬਾਈ ।
ਜੱਸ ਜੋੜ ਚੋਖਾ ਭੱਟ ਗਾਵੈ, ਸਾਲ ਸੋਲਾਂ ਸੈ ਬਾਨਮੈਂ ਆਈ ।4।

(ਭੱਟ ਵਹੀ ਕਰਸਿੰਧੂ, ਪਰਗਨਾ ਸਫ਼ੀਦੋਂ)

ਇਨ੍ਹਾਂ ਦੋਹਿਆਂ ਨਾਲ ਅਸੀਂ ਭਾਈ ਮਨੀ ਸਿੰਘ ਦੇ ਪਿਤਾ ਭਾਈ ਮਾਈ ਦਾਸ ਤੱਕ ਪੁੱਜ ਜਾਂਦੇ ਹਨ । ਇਹ ਵੀ ਪਤਾ ਲੱਗਦਾ ਹੈ ਕਿ ਭਾਈ ਮਨੀ ਸਿੰਘ ਦੀ ਭੂਆ ਅਕਬਰ ਬਾਦਸ਼ਾਹ ਨੂੰ ਮਿਲੀ ਸੀ, ਤੇ ਉਨ੍ਹਾਂ ਦਾ ਪਿਤਾ ਸ਼ਾਹ ਜਹਾਨ ਨੂੰ ।

ਭਾਈ ਮਨੀ ਸਿੰਘ ਬਾਰੇ ਪਹਿਲਾ ਹਵਾਲਾ ਸੰਮਤ 1701 ਬਿ: (1644 ਈ:) ਨੂੰ ਗੁਰੂ ਗ੍ਰੰਥ ਸਾਹਿਬ ਵਾਲੇ ਭੱਟ ਕੀਰਤ ਦੇ ਪੁਤਰ ਬੋਹਥ ਨੇ ਇਸ ਤਰ੍ਹਾਂ ਦਿੱਤਾ ਹੈ :

> ਬਧਾਈ ਲੀ ਮਨੀ ਰਾਮ ਕੀ, ਬੇਟਾ ਮਾਈ ਦਾਸ ਕਾ, ਪੋਤਾ ਬੱਲੂ ਕਾ, ਪੜਪੋਤਾ ਮੂਲੇ ਕਾ... ਸੰਬਤ 1701 ਬਰਖੇ ਮਾਹ ਚੇਤਰ ਸੁਦੀ ਦੁਆਦਸੀ ਰਵੀ ਵਾਰ ਸ਼ੁਭ ਵਾਰ ਸ਼ੁਭ ਘੜੀ ਜਨਮ ਹੂਆ, ਕੁਲ ਪ੍ਰੋਹਤ ਬੋਹਥ ਭੱਟ ਕੋ ਮਾਨਾ, ਗੁਰੂ ਕੀ ਕੜਾਹੀ ਕੀ ।

(ਮੁਲਤਾਨੀ-ਸਿੰਧੀ ਵਹੀ)

ਇਸ ਤਰ੍ਹਾਂ ਭਾਈ ਸਾਹਿਬ ਦਾ ਜਨਮ ਚੰਦ੍ਰ ਬੰਸੀ ਭਾਰਦ੍ਵਾਜੀ ਪੰਵਾਰ ਗੋਤ ਦੇ ਰਾਜਪੂਤ[2] ਭਾਈ ਮਾਈ ਦਾਸ ਦੇ ਘਰ 13 ਚੇਤ੍ਰ ਸੁਦੀ ਦੁਆਦਸੀ ਐਤਵਾਰ ਸੰਮਤ 1771 ਬਿ: (10 ਮਾਰਚ 1644 ਈ:) ਨੂੰ ਮਾਤਾ ਮਧਰੀ ਬਾਈ ਦੇ ਉਦਰ ਤੋਂ ਪਿੰਡ ਅਲੀਪੁਰ 'ਉੱਤਰੀ' ਵਿਚ ਹੋਇਆ, ਜਿਹੜਾ ਅੱਜ ਕੱਲ੍ਹ ਤਹਿਸੀਲ ਤੇ ਜ਼ਿਲਾ ਮੁਜ਼ੱਫਰ ਗੜ੍ਹ (ਪੱਛਮੀ ਪੰਜਾਬ, ਪਾਕਿਸਤਾਨ) ਵਿਚ ਹੈ ।

---

1. ਇਹ ਮੱਖਣ ਦੂਸਰਾ ਹੈ, ਪੇਲੀਆ ਨਹੀਂ।
2. ਰਾਜਪੂਤ ਸ਼ਬਦ ਪਹਿਲ ਪ੍ਰਿਥਮੋਂ ਉਨ੍ਹਾਂ ਛੱਤ੍ਰੀਆਂ ਲੱਗਾ ਜੇੜ੍ਹੇ ਰਾਜਾ ਜਨਮੇਜੇ ਦੇ ਤੀਸਰੇ ਪੁਤ੍ਰ ਅਜੈ ਸਿੰਘ ਨਾਲ ਮਿਲ ਗਏ, ਤੇ ਰੋਟੀ ਬੇਟੀ ਦੀ ਸਾਂਝ ਕਰ ਲਈ :

ਸੁਤ ਅਉਰਨ ਕੇ ਉਹ ਠਾਂ ਜੋ ਅਹੇ । ਉਹ ਛੱਤ੍ਰੀ ਜਾਤ ਅਨੇਕ ਭਏ ।
ਨਿਰਪ ਕੈ ਸੰਗ ਜੋ ਮਿਲ ਜਾਤ ਭਏ । ਨਰ ਸੋ ਰਾਜਪੂਤ ਕਹਾਤ ਭਏ । ।8।308।
ਤਿਨ ਜੀਤ ਬਿਜੈ ਕੋ ਰਾਉ ਚਢਿਯੋ । ਅਤਿ ਤੇਜ ਪ੍ਰਤਾਪ ਪ੍ਰਚੰਡ ਬਢਿਯੋ ।
ਜੋ ਆਨ ਮਿਲੇ ਆਰ ਸਾਕ ਦਏ । ਨਰ ਸੋ ਰਾਜਪੂਤ ਕਹਾਤ ਭਏ ।19। 309।...
ਜਿਨ ਸਾਕ ਦਏ ਨਹਿ, ਰਾਰ ਬਢੀ । ਤਿਨ ਕੀ ਜੜ੍ਹ ਲੈ ਇਨ ਮੂਲ ਕਢੀ ।
ਦਲ ਤੇ ਬਲ ਤੇ ਧਨ ਟੂਟ ਗਏ । ਵਹਿ ਲਾਗਤ ਬਨਜ ਬਪਾਰ ਭਏ ।20। 310।

(ਗਿਆਨ ਪ੍ਰਬੋਧ ਪਾ: ੧੦, ਸ੍ਰੀ ਦਸਮ ਗ੍ਰੰਥ ਵਿਚੋਂ)

## 5.

ਭਾਈ ਮਨੀ ਸਿੰਘ ਦਾ ਗੁਰੂ ਘਰ ਨਾਲ ਸਿੱਧਾ ਸੰਬੰਧ ਸੰਮਤ 1714 ਬਿ: (1657 ਈ:) ਵਿਚ ਪਿਆ। ਇਸ ਵੇਲੇ ਇਨ੍ਹਾਂ ਦੀ ਉਮਰ 13 ਸਾਲ ਦੀ ਸੀ। ਇਹ ਆਪਣੇ ਪਿਤਾ ਦੇ ਨਾਲ ਕੀਰਤ ਪੁਰ ਵਿਚ ਗੁਰੂ ਹਰਿ ਰਾਇ ਸਾਹਿਬ ਦੇ ਦਰਸ਼ਨ ਲਈ ਆਇਆ ਅਤੇ ਪੰਦਰਾਂ ਸਾਲਾਂ ਦੀ ਉਮਰ ਵਿਚ ਹਾੜ੍ਹ ਸੁਦੀ ਪੂਰਨਮਾਸ਼ੀ ਨੂੰ ਪਿੰਡ ਖ਼ੈਰਪੁਰ ਸਦਾਤ (ਜ਼ਿਲਾ ਮੁਜ਼ੱਫਰ ਗੜ੍ਹ) ਵਿਚ ਜਾਦੋ ਬੰਸੀ ਬੜ੍ਹਤੀਏ ਕਨਾਵਤਾਂ ਦੇ ਘਰ ਭਾਈ ਲਖੀ ਰਾਇ[1] ਦੀ ਸੁਪੁਤ੍ਰੀ ਸੀਤੋ ਬਾਈ ਨਾਲ ਸ਼ਾਦੀ ਹੋਈ।

ਭਾਈ ਮਨੀ ਸਿੰਘ ਦੀ ਅਹਿਮੀਅਤ ਦਾ ਏਥੋਂ ਹੀ ਪਤਾ ਲੱਗਦਾ ਹੈ ਕਿ ਸੱਤਵੇਂ ਪਾਤਸ਼ਾਹ ਦੇ ਜੋਤੀ ਜੋਤ ਸਮਾ ਜਾਣ ਤੋਂ ਬਾਅਦ ਆਪ ਅੱਠਵੇਂ ਸਤਿਗੁਰਾਂ ਦੀ ਹਜ਼ੂਰੀ ਵਿਚ ਰਹੇ। ਭਾਈ ਸੇਵਾ ਸਿੰਘ ਦੇ ਕਥਨ ਅਨੁਸਾਰ ਗੁਰੂ ਹਰਿ ਕ੍ਰਿਸ਼ਨ ਸਾਹਿਬ ਨਾਲ ਦਿੱਲੀ ਜਾਣ ਵਾਲੇ ਸਿੱਖਾਂ ਵਿਚ ਆਪ ਸ਼ਾਮਲ ਸਨ।

ਗੁਰੂ ਹਰਿ ਕ੍ਰਿਸ਼ਨ ਸਾਹਿਬ ਦਾ ਦੇਹਾਂਤ 3 ਵੈਸਾਖ ਚੇਤ੍ਰ ਸੁਦੀ 14 ਸੰਮਤ 1721 ਬਿ: (30

---

1. ਭਾਈ ਲੱਖੀ ਰਾਇ ਜੇਠ ਸੁਦੀ ਇਕਾਦਸ਼ੀ ਸੰਮਤ 1737 ਬਿ: (1680 ਈ:) ਨੂੰ ਰਕਾਬ ਗੰਜ ਦਿੱਲੀ ਵਿਚ ਗੁਰ ਪੁਰੀ ਨਿਵਾਸ ਕਰ ਗਇਆ ਸੀ। ਇਸ ਸੰਬੰਧੀ ਭੱਟ ਕੇਸੋ ਦੇ ਕਹੇ ਦੋਹੇ ਮਿਲਦੇ ਹਨ, ਜਿਨ੍ਹਾਂ ਦੀ ਨਕਲ ਹੇਠ ਦਿੱਤੀ ਜਾਂਦੀ ਹੈ :

ਚਲਾ ਚਲਾਈ ਹੋ ਰਹੀ, ਗਢ ਗਢ ਉਖਰੇ ਮੇਖ।
ਲੱਖੀ ਨਗਾਹੀਆ ਲੈ ਚਲੇ, ਤੂੰ ਖਰਾ ਤਮਾਸਾ ਬੇਖ।1।
ਲੱਖੀ ਨਿਗਾਹੀਆ ਲੱਖ ਗਏ, ਹੋਮ ਹੜਾਊ ਆਠ।
ਸਖਾ ਸਰੀਖਾ ਲੱਖ ਗਏ, ਬਹੁਰ ਨ ਆਏ ਇਸ ਬਾਟ।2।
ਸਿਮਰ ਭੱਟ ਤਊ ਸਤਿਗੁਰ ਅਪਨਾ, ਧਨ ਧਉਲਾ ਗਢ ਧਾਰਾ।
ਹੁਕਮੁ ਹੂਆ ਸੱਚੇ ਸਾਹਿਬ ਕਾ, ਲੱਖੀ ਬੜ੍ਹਤੀਆ ਸ੍ਵਰਗ ਸਿਧਾਰਾ।
ਆਠੋਂ ਬੇਟੇ ਹੋਏ ਇੱਕਠੇ, ਕਾਜ ਕਰਨ ਕੀ ਬਾਰਾ।
ਨਗਾਹੀਆ ਹੇਮਾ ਹਾੜੀ ਆਏ, ਆਇਆ ਸੀਤੂ ਤੇ ਪੁੰਡਾਰਾ।
ਬਖਸ਼ੀ ਬਾਲਾ ਜਵਾਹਰ ਆਏ, ਬੰਧੇ ਬਰਫੀ ਕਮਰ ਕਟਾਰਾ।
ਮਹਿਗੇ ਮੋਲ ਊਠ ਮੰਗਾਏ, ਚੜ੍ਹਨੇ ਕੋ ਘੜੇ ਕਾਨੋਂ ਮੇਂ ਬਾਰਾ।
ਨਗਾਹੀਏ ਕੇ ਸਿਰ ਪਾਗ ਬੰਧਾਈ, ਬੰਸ ਠਾਕੁਰ ਕਾ ਭਯੋ ਉਜਯਾਰਾ।
ਜਸੁ ਜੋੜ ਕੇਸੋ ਭੱਟ ਭਨਿਆ, ਸਾਲ ਸਤ੍ਹਾਂ ਸੈ ਸੈਂਤੀਆ, ਹੋਈ ਜੈ ਜੈ ਕਾਰਾ।3।
ਸਿਮੁਰ ਸੁਲਤਾਨ, ਹਿਰਦੇ ਦੇ ਗਿਆਨ, ਸਾਹਿਬ ਕੋ ਕਰੂੰ ਯਾਦ, ਸਤਿਗੁਰ ਕਰੋ ਸਹਾਇ।
ਨਗਾਹੀਏ! ਤਉਂ ਲਖੀ ਕੇ ਜਨਮ ਲੀਆ, ਰਉਤ ਰਾਨੇ ਢਾਏ ਰਨੇ ਛੋਰਾ ਨਹੀਂ ਦਾਨਾ,
ਜਾਲਾ ਪੁਰ ਕੇ ਆਂਬ ਕਟਾਇ!
ਧਨ ਪਾਰਾਂ ਦੇਈਂ ਗ੍ਰਾਂਬਨੀ, ਪੂਤ ਜਨਮਿਆ ਨਗਾਹੀਆ, ਪਾਂਚ ਸੈ ਹੇੜੀ ਮਾਰਿ ਭਗਾਇ।
ਗੁਰੂ ਕੀ ਲੋਥ ਉਠਾਇ ਲਿਆਨੀ ਜੱਸ ਜਗ ਮੇਂ ਪਾਇਆ, ਪਿਤਾ ਪੂਤ ਰੋਸ਼ਨ ਭਏ ਆਇ।
ਜਸ ਗਾਊਂ ਤਉਂ ਲੱਖੀਏ ਗੋਧੂ ਠਾਕੁਰ ਕਾ, ਤਾਜੀ ਬੰਧੇ ਬਾਰ, ਊਠੋਂ ਬੈਂਸੋਂ ਕੀ ਸੋਹੇ ਲਾਰ,
ਬਰਾਹਮਨ ਭਟੋਂ ਕੋ ਦੀਆ ਦਾਨ, ਬੇਲ ਤੇਰੀ ਕੋ ਗੁਰੂ ਵਧਾਇ।
ਜਸੁ ਜੋੜਿ ਕੇਸੋ ਭੱਟ ਭਨਿਆ,ਸਾਲ ਸਤ੍ਹਾਂ ਸੈ ਅਠੱਤੀਆ 'ਰਕਾਬ ਗੰਜ' ਕੇ ਮਲਹਾਨ, ਕੰਗਨੈਂ ਕੀ ਜੋੜੀ, ਮੁਹਰੇ ਕੀ ਮਾਲਾ, ਭਟੈਂ ਕੀ ਪਹਿਨਾਇ।4।

(ਭੱਟ ਵਹੀ ਜਾਦੋ ਬੰਸੀ ਬੜ੍ਹਤੀਆਂ ਕੀ)

ਮਾਰਚ 1664 ਈ:) ਨੂੰ ਦਿੱਲੀ ਵਿਚ ਹੋਇਆ ਸੀ । ਸੋ ਇਹ ਸਤਿਗੁਰਾਂ ਦੀ ਮਾਤਾ ਸ੍ਰੀ ਸੁਲੱਖਣੀ[1] ਜੀ ਨਾਲ ਨਾਵੇਂ ਸਤਿਗੁਰਾਂ ਦੀ ਸੇਵਾ ਵਿਚ ਬਕਾਲੇ ਪਿੰਡ ਵਿਚ ਆ ਹਾਜ਼ਰ ਹੋਇਆ । ਇਸ ਵਕਤ ਇਸ ਦੀ ਉਮਰ 20 ਸਾਲਾਂ ਦੀ ਸੀ ।

ਸੰਮਤ 1732 ਬਿ: (1675 ਈ:) ਨੂੰ ਦਿੱਲੀ ਵਿਚ ਗੁਰੂ ਤੇਗ ਬਹਾਦੁਰ ਜੀ ਭਾਣਾ ਵਰਤਾ ਗਏ । ਉਸ ਸਮੇਂ ਭਾਈ ਮਨੀ ਸਿੰਘ ਸ੍ਰੀ ਦਸਮੇਸ਼ ਜੀ ਦੀ ਹਜ਼ੂਰੀ ਵਿਚ ਸੇਵਾ ਵਿਚ ਤਤਪਰ ਸੀ । 13 ਸਾਲਾਂ ਦੀ ਉਮਰ ਵਿਚ ਗੁਰੂ ਹਰਿ ਰਾਇ ਸਾਹਿਬ ਦੇ ਲੰਗਰ ਵਿਚ ਸੇਵਾ ਕਰਨ ਵਾਲਾ ਜਵਾਨ ਮਨੀ ਸਿੰਘ 35 ਸਾਲ ਦੀ ਉਮਰ ਵਿਚ ਪੜ੍ਹਨ ਤੇ ਪੜ੍ਹਾਉਣ, ਲਿਖਣ ਤੇ ਲਿਖਾਉਣ ਵਾਲਾ ਇੱਕ ਵਿਦਵਾਨ ਬਣ ਕੇ ਸਾਹਮਣੇ ਆਉਂਦਾ ਹੈ । ਇਸੇ ਸ਼ਹੀਦ ਬਿਲਾਸ ਵਿਚ ਇਉਂ ਲਿਖਿਆ ਹੈ :

ਆਯੂ ਪੈਂਤੀ ਬਰਖ ਕੀ ਮਨੀ ਸਿੰਘ ਕੀ ਆਇ ।
ਲਿਖੇ ਲਿਖਾਏ ਪੋਥੀਆਂ, ਮਨ ਮਹਿ ਬਹੁ ਉਤਸਾਇ ।40।

ਗੁਰੂ ਗ੍ਰੰਥ ਸਾਹਿਬ ਦਾ ਪੁਰਾਣਾ ਪ੍ਰਸਿੱਧ ਨਾਂ "ਪੋਥੀ" ਹੀ ਸੀ । ਪੁਰਾਣੀਆਂ ਬੀੜਾਂ ਵਿਚ ਅਕਸਰ ਲਿਖਿਆ ਮਿਲਦਾ ਹੈ 'ਪੋਥੀ ਲਿਖ ਪਹੁੰਚੇ'। ਸੰਮਤ 1735 ਬਿ: (1678 ਈ:) ਵਿਚ ਸ੍ਰੀ ਦਸ਼ਮੇਸ਼ ਜੀ ਦਾ ਬੀੜਾਂ ਦੇ ਲਿਖਾਉਣ ਦਾ ਕੰਮ ਸ਼ੁਰੂ ਕਰਾਉਣਾ ਭਾਈ ਚੌਪਾ ਸਿੰਘ 'ਹਜ਼ੂਰੀ' ਦੇ ਰਹਿਤ ਨਾਮੇ[2] ਤੋਂ ਵੀ ਅਨੁਮਾਨ ਲਗਾਇਆ ਜਾ ਸਕਦਾ ਹੈ । ਰਹਿਤਨਾਮੇ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਕਰਤਾਰ ਪੁਰੀ ਸੋਢੀਆਂ ਪਾਸੋਂ ਗੁਰੂ ਅਰਜਨ ਸਾਹਿਬ ਵਾਲੀ ਬੀੜ ਸੰਮਤ 1735ਬਿ: ਵਿਚ ਮੰਗ ਭੇਜੀ ਸੀ । ਚੌਪਾ ਸਿੰਘ ਤੇ ਕੇਸਰ ਸਿੰਘ ਛਿਬਰ ਸਹਿਮਤ ਹਨ ਕਿ ਉਨ੍ਹਾਂ ਨੇ ਬੀੜ ਦੇਣ ਤੋਂ ਇਨਕਾਰ ਕਰ ਦਿੱਤਾ ਸੀ । ਇਸ ਸਮੇਂ ਭਾਈ ਮਨੀ ਸਿੰਘ ਦੀ ਆਯੂ 35 ਕੁ ਵਰ੍ਹੇ ਦੀ ਹੀ ਬਣਦੀ ਹੈ ।

ਇਸ ਤਰ੍ਹਾਂ ਇਹ ਸਪੱਸ਼ਟ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਆਗਿਆ ਅਨੁਸਾਰ ਭਾਈ ਸ੍ਹਾਹਿਬ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੀੜਾਂ ਦੀਆਂ ਸ਼ੁੱਧ ਨਕਲਾਂ ਤਿਆਰ ਕਰਨ ਵਿਚ ਲੱਗ ਗਏ ਸੀ, ਤਾਂਕਿ ਧੀਰ ਮੱਲੀਆਂ[3] ਦੇ ਪਏ ਅੜਿੱਕੇ ਨੂੰ ਦੂਰ ਕੀਤਾ ਜਾ ਸਕੇ ।

17 ਵੈਸਾਖ ਸੰਮਤ 1742 ਬਿ: (1687 ਈ:) ਨੂੰ ਰਾਜਾ ਮੇਦਨੀ ਪ੍ਰਕਾਸ਼ ਦੇ ਸੱਦੇ ਤੇ ਗੁਰੂ ਜੀ ਨਾਹਨ ਪਧਾਰੇ । ਭਾਈ ਮਨੀ ਸਿੰਘ ਸਤਿਗੁਰਾਂ ਦੇ ਨਾਲ ਸੀ । ਸੇਵਾ ਸਿੰਘ ਦੇ ਕਥਨ ਅਨੁਸਾਰ ਭਾਈ ਸਾਹਿਬ ਦਾ ਨਾਮ ਉਥੇ ਪਰ ਕਵੀਆਂ ਦੀ ਸੂਚੀ ਵਿਚ ਆਉਂਦਾ ਹੈ । ਇਸ ਦੀ ਪੁਸ਼ਟੀ ਗਿ: ਗਿਆਨ ਸਿੰਘ ਜੀ ਕਰਦੇ ਹਨ,[4] ਪਰ ਸਾਨੂੰ ਅਜੇ ਤੱਕ ਭਾਈ ਮਨੀ ਸਿੰਘ ਦੀ ਕਵਿਤਾ ਦਾ ਨਮੂਨਾ ਨਹੀਂ ਭਾਈ

---

1. ੳ. ਬਾਬਾ ਗੁਰਦਿੱਤਾ ਪਿਤਾ, ਰਾਜ ਕੌਰ ਜੀ ਮਾਤ ।
ਹਰਿ ਰਾਇ ਸੁਲਖਣੀ ਪਤੈ, ਹਰਿ ਕ੍ਰਿਸ਼ਨ ਰਾਮ ਰਾਇ ਤਾਤ । 29।
(ਕਵਿ ਸੌਂਦਾ ਕ੍ਰਿਤ ਗੁਰਪ੍ਰਣਾਲੀ)

ਅ. ਬਾਬਾ ਗੁਰਦਿੱਤਾ ਪਿਤਾ, ਰਾਜ ਕੌਰ ਜੀ ਮਾਤ ।
ਸੁਲਖਣੀ ਪਤਿ ਹਰਿ ਰਾਇ ਗੁਰ, ਹਰਿ ਕ੍ਰਿਸ਼ਨ ਰਾਮ ਰਾਇ ਤਾਤ ।
(ਸੂਰਪ ਦਾਸ ਭੱਲਾ ਕ੍ਰਿਤ 'ਮਹਿਮਾ ਪ੍ਰਕਾਸ਼')

2. ਇਸ ਰਹਿਤਨਾਮੇ ਦੀ ਇਕ ਕਾਪੀ ਭਾਈ ਰਣਧੀਰ ਸਿੰਘ ਰੀਸਰਚ ਸਕਾਲਰ ਪਾਸ ਹੈ ।
3. ਸੋਢੀ ਧੀਰ ਮੱਲ ਮੱਘਰ ਸੁਦੀ ਦੂਜ ਸੰਮਤ 1734 ਬਿ: (1677 ਈ:) ਨੂੰ ਇਸ ਸੰਸਾਰ ਤੋਂ ਚੱਲ ਵਸਿਆ ਸੀ ।(ਕਰਤਾਰਪੁਰ ਦੀ ਇੱਕ ਲਿਖਤੀ ਆਦਿ ਬੀੜ ਦੇ ਚਰਿਤ੍ਰ ਜੋਤੀ ਜੋਤ ਸਮਾਵਣ ਵਿਚੋਂ)
4. ਕਵੀ ਬਵੰਜਾ ਥੇ ਗੁਰ ਪਾਸ । ਉਨ ਮੈਂ ਗਨਨਾ ਇਨ ਕੀ ਖਾਸ ।....18।
(ਪੰਥ ਪ੍ਰਕਾਸ਼, ਛਾਪ ਛੇਵੀਂ, ਨਿਵਾਸ ਉਨਤ੍ਰਹਵੇਂ)

ਮਿਲਿਆ । ਸ਼ਾਇਦ 'ਕਵੀ' ਪਦ ਤੋਂ ਭਾਵ 'ਵਿਦਵਾਨ' ਦੇ ਹੋਣ ।

3 ਅੱਸੂ ਭਾਦੋਂ ਸੁਦੀ 8 ਸੰਮਤ 1744 ਬਿ: (4 ਸਤੰਬਰ 1687 ਈ:) ਨੂੰ ਬਾਬਾ ਰਾਮ ਰਾਇ ਜੀ ਦੀ ਮਿਰਤੂ ਖੁਰਵਧੀ (ਨਵਾਨਾ, ਡੇਹਰਾਦੂਨ) ਵਿਖੇ ਹੋਈ ਤੇ ਉਨ੍ਹਾਂ ਦੀ ਸੁਪਤਨੀ ਸ਼੍ਰੀਮਤੀ ਪੰਜਾਬ ਕੌਰ ਵਲੋਂ ਸਤਾਰ੍ਹਵੀਂ ਦਾ ਸੱਦਾ ਆਵਣ ਤੇ ਸਤਿਗੁਰੂ ਜੀ ਭਾਈ ਮਨੀ ਸਿੰਘ ਨੂੰ ਨਾਲ ਲੈ ਕੇ ਗਏ ਸਨ । ਅਗਲੇ ਸਾਲ 24 ਭਾਦਰੋਂ ਸੁਦੀ ਅਸ਼ਟਮੀ ਸੰਮਤ 1745 ਬਿ: (24 ਅਗਸਤ 1688 ਈ:) ਨੂੰ ਬਾਬਾ ਰਾਮ ਰਾਇ ਜੀ ਦੀ ਬਰਸੀ ਸੀ । ਸਤਿਗੁਰੂ ਜੀ ਆਪ ਤਾਂ ਨਾ ਗਏ ਤੇ ਭਾਈ ਮਨੀ ਸਿੰਘ, ਦੀਵਾਨ ਨੰਦ ਚੰਦ (ਸੰਘਾ) ਅਤੇ ਪ੍ਰੋਹਤ ਦਇਆ ਰਾਮ ਆਦਿ ਚੋਣਵੇਂ 50 ਸਿੱਖ ਭੇਜੇ, ਜਿਸ ਤੋਂ ਪਤਾ ਲਗਦਾ ਹੈ ਕਿ ਉਸ ਵੇਲੇ ਦਿਆਂ ਸਿੱਖਾਂ ਵਿਚ, ਭਾਈ ਸਾਹਿਬ ਦੀ ਕਿਤਨੀ ਕੁ ਅਹਿਮੀਅਤ ਹੋਵੇਗੀ ।

18 ਅੱਸੂ ਸੁਦੀ ਚੌਥ ਸੰਮਤ 1745 ਬਿ:[1] (18 ਸਤੰਬਰ 1688 ਈ:) ਨੂੰ ਭੰਗਣੀ ਦੀ ਜੰਗ ਤੋਂ ਪਿੱਛੋਂ 22 ਚੇਤ੍ਰ ਸੰਮਤ 1747 ਬਿ: (20 ਮਾਰਚ 1691 ਈ:) ਨੂੰ ਨਦਾਉਣ ਦੀ ਜੰਗ ਹੋਈ । ਭਾਈ ਸੇਵਾ ਸਿੰਘ ਦੇ ਕਥਨ ਅਨੁਸਾਰ ਭਾਈ ਸਾਹਿਬ ਇਨ੍ਹਾਂ ਦੋਹਾਂ ਲੜਾਈਆਂ ਵਿਚ ਸ਼ਾਮਲ ਹੋ ਕੇ ਲੜੇ। ਇਸ ਦੀ ਪੁਸ਼ਟੀ ਭਾਈ ਬੋਹਥ ਦੇ ਪੁਤ੍ਰ ਭੱਟ ਦੇਸੂ ਨੇ ਇੱਕ ਦੋਹੇ ਵਿਚ, ਜੋ ਉਸ ਨੇ ਅਨੰਦਪੁਰ..ਭਾਈ ਚਿਤ੍ਰ, ਬਚਿਤ੍ਰ ਤੇ ਊਦੇ ਸਿੰਘ ਦੇ ਵਿਆਹ ਦੀ ਵਧਾਈ ਸਮੇਂ 4 ਚੇਤ੍ਰ ਵਦੀ ਏਕਮ ਸੰਮਤ 1750 ਬਿ: (2 ਮਾਰਚ 1693 ਈ:) ਨੂੰ ਕਹਿਆ ਸੀ, ਇੰਞ ਦੱਸਿਆ ਹੈ :

ਸਿਮਰ ਭੱਟ ਤਉ ਸਤਿਗੁਰ ਅਪਨਾ, ਗਿਆਨ ਬਤਾਵੈ ਸੱਚਾ ।
ਤਉ ਬੇਖਾ ਪੰਵਾਰ ਬੀੜੇ ਕਾ ਅਧਰਾਕ ਨ, ਤਉ ਬੇਖਾ ਰੱਜਪੂਤੀ ਕਾ ਨੱਕਾ ।
ਦਿੱਲੀ ਲਗ ਧਾਂਕ ਸੁਨੀ ਤੇਰੀ ਬੱਲੂ, ਤਉ ਜਾਨੇ ਸ਼ਾਹ ਚੁੱਗਤਾ ।
ਸੁਪੂਤ ਪੋਤਾ ਤਉ ਗਾਂਊਂ ਮਨੀ  ਰਾਮ, ਰੋਸ਼ਨ ਬੰਸ ਜੱਲੇ ਕਾ ਕਿੱਤਾ ।
ਪੈਲ੍ਹਾਂ ਹੇਠ ਭੰਗਾਨੀ ਮਾਰੀ, ਰਾਨਾ ਘਾਲ ਕੀਆ ਰਨ ਜਿੱਤਾ ।
ਸਾਕਾ ਕੀਆ ਨਦਾਵਨ ਤੈਂ ਨੇ, ਘਾਲਿਆ ਰਾਨਾ ਬੀਚ ਪਰਬੱਤਾ ।
ਘੋੜੇ ਬੀਸ ਪਚਾਸ ਗਿਣਤੀ ਕੋ ਆਏ, ਪੈਦਲ ਆਏ ਬਹੁ ਰਜਪੁੱਤਾ ।
ਧਨ ਧਨ ਮਾਤਾ ਮਧਰੀ ਬਾਈ, ਤਊ ਜਾਇਆ ਮਨੀ ਰਾਮ ਪੂਤ ਸੁਪੱਤਾ ।
ਸੁਪੂਤ ਬੇਟਾ ਤਉ ਗਾਊਂ ਦਿਆਲ ਦਾਸ[2], ਜੀਤੇ ਜੀ ਦੇਗੇ ਉਬਲਿੱਤਾ ।

---

1. ਦਸ ਸਾਤ ਸਤੰ ਸਨ ਬੀਚ ਭਯੋ ਪੰਤਾਲੀਸ ਜੰਗ ਭਯੋ ਯਹ ਗ੍ਰਾਮ ਭੰਗਾਲੀ ।
ਦੇਸਨ ਦੇਸ ਬਿਖੈ ਤਬ ਤੈ ਬਿਦਤੈ, ਗੁਰ ਬੀਰ ਕਟੈਲ ਮਹਾਨੀ ।
(ਗਿ: ਗਿਆਨ ਸਿੰਘ, ਪੰਥ ਪ੍ਰਕਾਸ਼ ਲਿਖਤੀ, ਪਤ੍ਰਾ 51 ਲਾ: ਡਾ: ਗੰਡਾ ਸਿੰਘ ਪਟਿਆਲਾ)

2. ਦਿਆਲ ਦਾਸ ਸ਼ਹੀਦੀ ਤੋਂ ਸੋਲਾਂ ਸਾਲ ਪਹਿਲੇ ਹਰਿਦੁਵਾਰ ਗਇਆ ਸੀ, ਤੇ ਮੱਘਰ ਸੁਦੀ 5 ਸੰਮਤ 1732 ਬਿ: (11 ਨਵੰਬਰ 1615 ਈ:) ਨੂੰ ਦਿੱਲੀ ਵਿਚ ਸ਼ਹੀਦ ਹੋਇਆ ਸੀ । ਇਸ ਸੰਬੰਧੀ ਹੇਠ ਲਿਖੇ ਪ੍ਰਮਾਣ ਮਿਲਦੇ ਹਨ :
(ੳ) ਲਿਖਤੰ ਦਿਆਲ ਦਾਸ ਬੇਟਾ ਨਾਇਕ ਮਾਈ ਦਾਸ ਕਾ, ਪੋਤਾ ਬੱਲੂ ਕਾ, ਪੜੋਤਾ ਮੂਲੇ ਕਾ... ਬਾਸੀ ਅਲੀਪੁਰ ਪਰਗਨਾ ਮੁਲਤਾਨ, ਮਿਤੀ ਜੇਠ ਸੁਦੀ ਪੰਚਮੀ ਸੰਬਤ 1716 ਕੋ ਆਪਨੀ ਮਾਈ ਵਾ ਭਾਈ ਅਮਰੂ ਕੇ ਫੂਲ ਲੈ ਕਰ ਗੰਗਾ ਜੀ ਆਇਆ । ਸਾਥ ਉਦੀਆ ਆਇਆ, ਬੇਟਾ ਖੇਮੇ ਚੁੰਦਨੀਏ ਕਾ, ਸਾਥ ਤੁਲਸੀ ਆਇਆ । (ਪੰਡਾ ਵਹੀ ਖੇਮ ਚੰਦ, ਹਰਿਦਵਾਰ)

*(ਬਾਕੀ ਅਗਲੇ ਸਫੇ ਤੇ)*

ਜਸ ਜੋੜ ਦੇਸੂ ਭੱਟ ਭਣਿਆ,
ਅਨੰਦਪੁਰ ਕੇ ਮਲਹਾਨ ਰੁਪਉਂ ਸੇ ਮੂੰਡ ਭੱਟੋਂ ਕਾ ਭਰ ਦਿੱਤਾ ।
ਕੀ ਬਧਾਈ ਬੇਟੇ ਚਿਤ੍ਰ ਬਚਿਤ੍ਰ ਊਦੇ ਬਿਆਹਿ ਕੀ, ਸਾਲ ਸਤ੍ਰਾਂ ਸੈ ਪਚਾਸ ਸੀਬਿਤ।
ਮੈਂਹਗੇ ਮੋਲ ਕਰਹੈ ਹੈ ਦੀਏ, ਮੁਰਕੀ ਬੱਚ ਕੱਨੀ ਔਂ ਬਾਲਿਤਾ ।੧।

(ਭੱਟ ਵਹੀ ਮੁਲਤਾਨੀ-ਸਿੰਧੀ)

1748 ਬਿ: (1691 ਈ:) ਦੀ ਵੈਸਾਖੀ ਨੂੰ, ਭਾਈ ਸੇਵਾ ਸਿੰਘ ਦੇ ਕਥਨ ਅਨੁਸਾਰ, ਸਤਿਗੁਰਾਂ ਭਾਈ ਮਨੀ ਸਿੰਘ ਨੂੰ ਦੀਵਾਨੀ ਦੀ ਉੱਚ ਪਦਵੀ ਤੇ ਨਿਯੁਕਤ ਕੀਤਾ । ਇਸ ਦੀ ਪ੍ਰੋੜ੍ਹਤਾ ਪੰਡਾ ਖੇਮ ਚੰਦ ਹਰਿਦ੍ਵਾਰ ਦੀ ਵਹੀ ਤੋਂ ਹੁੰਦੀ ਹੈ :

ਲਿਖਤੰ ਮਨੀ ਰਾਮ ਬੇਟਾ ਨਾਇਕ ਮਾਈ ਦਾਸ ਕਾ-ਪੋਤਾ ਬੱਲੂ ਕਾ,
ਪੜਪੋਤਾ ਮੂਲੇ ਕਾ ਜਤੀਆ ਪੰਵਾਰ-ਬੰਸ ਬੀਝੇ ਕਾ ਬੰਝਰਉਤ ਜਲਹਾਨਾ
ਬਾਸੀ ਅਲੀ ਪੁਰ ਪਰਗਨਾ ਮੁਲਤਾਨ ਮਿਤੀ 2 ਚੈਤ ਸੰਬਤ 1751 ਕੋ ਗੁਰੂ
ਗੋਬਿੰਦ ਰਾਇ ਜੀ ਕੇ ਸਾਥ ਦੀਵਾਨ ਹੋਕਰ ਆਏ ਸੁਖ ਦੇ ਇਸਨਾਨ।

ਸੰਮਤ 1755 ਬਿ: (1698 ਈ:) ਨੂੰ ਪ੍ਰੇਮ ਸੁਮਾਰਗ ਗ੍ਰੰਥ ਦੇ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖ ਸੰਗਤਾਂ ਦੇ ਨਾਮ ਹੁਕਮਨਾਮੇ ਜਾਰੀ ਕੀਤੇ, ਤੇ ਚੜ੍ਹਦੇ ਸਾਲ ਦੀ ਵੈਸਾਖੀ ਨੂੰ ਦੂਰੋਂ ਨੇੜਿਓਂ ਸੰਗਤਾਂ ਹੁੰਮ ਹੁਮਾ ਕੇ ਪਹੁੰਚੀਆਂ । ਇਸੇ ਦਿਨ ਭਾਈ ਸੰਤੋਖ ਸਿੰਘ ਜੀ ਦੇ ਕਥਨ ਅਨੁਸਾਰ ਭਾਈ ਮਨੀ ਸਿੰਘ ਨੇ ਆਪਣੇ ਪੰਜ ਪੁਤ੍ਰ ਸਤਿਗੁਰਾਂ ਦੀ ਭੇਟ ਕੀਤੇ ਤੇ, ਹਮੇਸ਼ਾ ਗੁਰੂ ਹਜ਼ੂਰੀ ਵਿਚ ਰਹਿਣ ਦਾ ਮਨ ਬਣਾ ਲਿਆ, ਜਿਵੇਂ ਕਿ ਲਿਖਿਆ ਹੈ :

ਪੁਰ ਮੁਲਤਾਨ ਅਲੀਪੁਰ ਨੇਰੇ । ਮਾਈ ਦਾਸ ਰਾਜਪੂਤ ਬਸੇਰੇ । 25 ।
ਤਿਸ ਕੇ ਮਨੀ ਰਾਮ ਸੁਤ ਹੋਯੋ । ਆਇ ਤਹਾਂ ਗੁਰ ਦਰਸ਼ਨ ਜੋਯੋ ।
ਪਾਂਚ* ਪੁਤ੍ਰ ਲੈ ਆਪਨੇ ਸਾਥ । ਸ਼ਰਨੀ ਪਰਯੋ ਰਹਿਯੋ ਗੁਰ ਨਾਥ । 26 ।
ਸੋ ਪੰਚਹੁ ਭਰਾਤਾ ਕਰ ਖਰੇ । ਸਿੰਘ ਨਾਮ ਗੁਰ ਤਿਨ ਕੇ ਧਰੇ ।
ਬਡੋ ਬਚਿਤ੍ਰ ਭੱਟ ਭਯੋ । ਉਦੇ ਸਿੰਘ ਦੂਸਰ ਬਿਦਤਯੋ । 27 ।
ਅਨਿਕ ਸਿੰਘ ਅਰ ਅਜਬ ਸਿੰਘ ਪੁਨ । ਪੰਚਮ ਭਯੋ ਅਜਾਇਬ ਸਿੰਘ ਗੁਨ ।
ਅਮ੍ਰਿਤ ਖੰਡੇ ਕੋ ਤਿਨ ਦੀਨਾ । ਮਾਨਹੁ ਪੰਚ ਪਾਂਡਵ ਬਲ ਪੀਨਾ ।28।
ਰਨ ਮਹਿ ਕਰੇ ਕਰਮ ਜਿਨ ਭੀਖਨ । ਰਿਪੁ ਮਾਰੇ ਜਿਨ ਸ਼ਸਤ੍ਰ ਤੀਖਨ ।...

(ਗੁਰ ਪ੍ਰਤਾਪ ਸੂਰਜ ਗ੍ਰੰਥ, ਰੁਤ 3, ਅੰਸ਼ੂ 20)

---

* ਭੱਟ ਵਹੀਆ ਅਨੁਸਾਰ ਭਾਈ ਮਨੀ ਸਿੰਘ ਦੇ 10 ਪੁੱਤਰ ਸਨ, ਜਿਨ੍ਹਾਂ ਦੇ ਨਾਮ ਇਹ ਹਨ : ਚਿੱਤ੍ਰ ਸਿੰਘ, ਬਚਿਤ੍ਰ ਸਿੰਘ, ਉਦੇ ਸਿੰਘ, ਅਨਿਕ ਸਿੰਘ, ਅਜਬ ਸਿੰਘ, ਅਜਾਇਬ ਸਿੰਘ, ਗੁਰਬਖਸ਼ ਸਿੰਘ, ਭਗਵਾਨ ਸਿੰਘ, ਬਲਰਾਮ ਸਿੰਘ ਅਤੇ ਦੇਸਾ ਸਿੰਘ ਰਹਿਤ ਨਾਮੀਆਂ । ਇਨ੍ਹਾਂ ਵਿਚੋਂ 7 ਪੁਤਰ ਸ੍ਰੀ ਸੀਤੋ ਬਾਈ ਦੇ ਉਦਰ ਥੀਂ ਪੈਦਾ ਹੋਏ । ਬਾਕੀ ਦੇ ਚਾਰ ਛੋ ਗੁਰੀਏ ਚੁਹਾਣ ਹਜਾਵਤ ਦੀ ਪੁਤ੍ਰੀ ਸ੍ਰੀ ਖੇਮੀਂ ਦੀ ਕੁਖੋਂ ਸਨ ।

*(ਪਿਛਲੇ ਸਫ਼ੇ ਦੀ ਬਾਕੀ)*

ਅ) ਦਿਆਲ ਦਾਸ ਮਾਈ ਦਾਸ ਕਾ, ਪੋਤਾ ਬੱਲੂ ਕਾ, ਪੜਪੋਤਾ ਮੂਲੇ ਕਾ... ਗੁਰੂ ਗੈਲੋਂ ਮਗਹਰ ਸੁਦੀ ਪੰਚਮੀ ਸੰਮਤ 1732 ਕੋ ਦਿੱਲੀ ਚਾਂਦਨੀ ਚੌਂਕ ਕੇ ਮਲਹਾਨ, ਸ਼ਾਹੀ ਹੁਕਮ ਗੈਲ ਮਾਰਾ ਗਿਆ। ਗੈਲੋ ਮਤੀ ਦਾਸ ਸਤੀ ਦਾਸ ਬੇਟੇ ਹੀਰਾਨੰਦ ਕੇ, ਪੋਤੇ ਲਖੀ ਦਾਸ ਕੇ, ਪੜਪੋਤੇ ਪਰਾਗ ਕੇ ਬੰਸ ਗੋਤਮ ਕਾ, ਸਾਰਸੁਤੀ ਭਾਰਗਵ ਗੋਤਰੇ ਛਿਬਰ ਬ੍ਰਾਹਮਨ ਮਾਰੇ ਗਏ। (ਭੱਟ ਵਹੀ ਮੁਲਤਾਨੀ-ਸਿੰਧੀ)

ਇਸ ਦੀ ਪੁਸ਼ਟੀ ਬਾਬਾ ਸੁਮੇਰ ਸਿੰਘ ਜੀ ਭੱਲਾ ਇਉਂ ਕਰਦੇ ਹਨ :

ਭਯੋ ਆਲਿਮ ਸਿੰਘ ਨਚਨਾ, ਸਿਆਲ ਕੋਟ ਰਜਪੂਤ ।
ਫੇਰ ਮਾਈ ਦਾਸ ਸੁਤ ਰਜਪੂਤ ਅੱਤ ਮਜਬੂਤ ।
ਨਿਕਟ ਹੈ ਮੁਲਤਾਨ ਕੇ ਇਕ ਅਲੀ ਗਢ ਅਸਥਾਨ ।
ਤਾਂਹਿ ਕੇ ਸੁਤ ਪਾਂਚ, ਪਾਂਚੋ ਭਏ ਸਿੰਘ ਸੁਜਾਨ ।7।
ਉਦੇ ਸਿੰਘ ਬਚਿਤ੍ਰ ਸਿੰਘ, ਅਨਕ ਸਿੰਘ ਸੁ ਬੀਰ ।
ਅਜਬ ਸਿੰਘ ਸੁਮਤ ਅਜਾਇਬ ਸਿੰਘ ਰਣਧੀਰ ।

(ਗੁਰ ਪਰ ਪ੍ਰੇਮ ਪ੍ਰਕਾਸ਼, ਸਫਾ 162)

ਆਪਣੀ ਸ਼ਸਤ੍ਰ ਕੁਸ਼ਲਤਾ ਕਰ ਕੇ ਭਾਈ ਮਨੀ ਸਿੰਘ ਸਮਕਾਲੀਆਂ ਵਿਚ ਇਕ ਪ੍ਰਮੁੱਖ ਜੋਧਾ ਮੰਨਿਆ ਜਾਂਦਾ ਸੀ । ਉਸ ਨੂੰ ਗੁਰੂ ਸਾਹਿਬ ਦਾ ਦੀਵਾਨ ਹੋਣ ਦੀ ਹੈਸੀਅਤ ਵਿਚ ਅਨੇਕ ਮਾਲੀ, ਸਿਆਸੀ ਤੇ ਪ੍ਰਬੰਧਕ ਮਸਲਿਆਂ ਵਲ ਧਿਆਨ ਦੇਣਾ ਪੈਂਦਾ ਸੀ । ਫਿਰ ਵੀ ਭਾਈ ਸਾਹਿਬ ਇਤਨਾ ਸਮਾਂ ਕੱਢ ਲੈਂਦੇ ਸਨ ਕਿ ਉਹ ਗ੍ਰੰਥ ਸਾਹਿਬ ਦੇ ਅਰਥਾਂ ਦੇ ਗਿਆਨੀ ਬਣ ਜਾਣ । ਭਾਈ ਸੇਵਾ ਸਿੰਘ ਦੇ ਕਥਨ ਅਨੁਸਾਰ ਭਾਈ ਸਾਹਿਬ ਹਰ ਰੋਜ਼ ਅਨੰਦਪੁਰ ਸਿੱਖ ਸੰਗਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਸੁਣਾਂਦੇ ਸਨ :

ਕਥਾ ਰੋਜ਼ ਗੁਰੂ ਗ੍ਰੰਥ ਕੀ ਸੰਗਤ ਤਾਈ ਸੁਨਾਇ ।
ਅੰਨਦਪੁਰੇ ਕੁਛ ਸਮਾ ਇਮ ਬੀਤ ਗਯੋ ਥੀ ਆਇ ।79। (ਸ਼ਹੀਦ ਬਿਲਾਸ)

ਇਸ ਤੋਂ ਭਾਈ ਸਾਹਿਬ ਦੇ ਅਨੇਕ ਪੱਖੀ ਦਰਸ਼ਨ ਹੁੰਦੇ ਹਨ । ਗੁਰੂ ਗ੍ਰੰਥ ਸਾਹਿਬ ਦੀ ਕਥਾ ਨੂੰ ਭਾਈ ਮਨੀ ਸਿੰਘ ਨੇ ਸਿੱਖ ਧਰਮ ਦਾ ਇੱਕ ਜ਼ਰੂਰੀ ਅੰਗ ਸਮਝਦਿਆਂ ਇਸ ਨੂੰ ਜ਼ਿਆਦਾ ਅਪਨਾਇਆ। ਪ੍ਰਤੀਤ ਹੁੰਦਾ ਹੈ ਕਿ ਇਹ ਤਰੀਕਾ ਇਤਨਾ ਸਫ਼ਲ ਹੋਇਆ ਕਿ ਭਾਈ ਮਨੀ ਸਿੰਘ ਦੇ ਨਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਦੀ ਇਕ ਸੰਪ੍ਰਦਾਇ ਪ੍ਰਚਲਿਤ ਹੋ ਗਈ, ਜਿਸ ਨੂੰ ਗਿਆਨੀ ਸੰਪ੍ਰਦਾਇ ਕਹਿਆ ਜਾਂਦਾ ਹੈ । ਸਿੱਖਾਂ ਦੀਆਂ ਅਨੇਕ ਪ੍ਰਣਾਲੀਆਂ ਭਾਈ ਮਨੀ ਸਿੰਘ ਰਾਹੀਂ ਗੁਰੂ ਗੋਬਿੰਦ ਸਿੰਘ ਤੱਕ ਪਹੁੰਚ ਜਾਂਦੀਆਂ ਹਨ ।

ਭਾਈ ਸਾਹਿਬ ਨੂੰ ਇਸੇ ਵਿਦਵਤਾ ਤੇ ਗਿਆਨ ਦਾ ਸਦਕਾ ਗੁਰੂ ਸਾਹਿਬ ਨੇ ਭਾਈ ਸੇਵਾ ਸਿੰਘ ਦੇ ਕਥਨ ਅਨੁਸਾਰ, ਭਾਈ ਭੂਪਤ ਸਿੰਘ[1] ਆਦਿ ਪੰਜਾਂ ਸਿੱਖਾਂ ਸਮੇਤ ਪਹਿਲ ਪ੍ਰਥਮੇ ਅਮ੍ਰਿਤ ਦੇਣ ਦੀ ਰਸਮ ਅਦਾ ਹੋ ਜਾਣ ਦੇ ਬਾਅਦ ਅੰਮ੍ਰਿਤਸਰੀ ਸਿੱਖਾਂ ਦੀ ਬੇਨਤੀ ਨੂੰ ਸਵੀਕਾਰ ਕਰਦਿਆਂ ਸ੍ਰੀ ਹਰਿ ਮੰਦਰ ਸਾਹਿਬ ਤੇ ਸ੍ਰੀ ਅਕਾਲ ਬੁੰਗੇ ਦਾ ਸੇਵਾਦਾਰ ਨਿਯੁਕਤ ਕਰ ਕੇ ਭੇਜਿਆ । ਰਤਨ ਸਿੰਘ ਭੰਗੂ ਇਸ ਕਥਨ ਦੀ ਇਨ੍ਹਾਂ ਅੱਖਰਾਂ ਵਿਚ ਪੁਸ਼ਟੀ ਕਰਦੇ ਹਨ :

ਪ੍ਰਥਮ ਭੁੰਜਗੀ ਵਲ ਮਾਝੇ ਘਲਾਏ ।
ਦੇ ਦੇ ਪਾਹੁਲ ਗੁਰੂ ਚੱਕ ਬਹਾਏ ।...36 ।

(ਪ੍ਰਾਚੀਨ ਪੰਥ ਪ੍ਰਕਾਸ਼, ਛਾਪ ਤੀਸਰੀ, ਪੰਨਾ 47)

---

1. ਭਾਈ ਮਨੀ ਸਿੰਘ ਨਾਲ ਭੂਪਤ ਸਿੰਘ, ਗੁਲਜ਼ਾਰ ਸਿੰਘ, ਕੋਇਰ ਸਿੰਘ 'ਚੰਦਰਾ', ਦਾਨ ਸਿੰਘ ਤੇ ਕੀਰਤ ਸਿੰਘ ਗਏ ਸਨ ।ਤਹਿਕੀਕਾਤ ਚਿਸ਼ਤੀ ਦੇ ਲਿਖਾਰੀ ਮੌਲਵੀ ਨੂਰ ਅਹਿਮਦ (ਪੰਨਾ 695 ਤੇ) ਗੁਲਜ਼ਾਰਾ ਸਿੰਘ ਦਾ ਇਨ੍ਹਾਂ ਦੇ ਨਾਲ ਆਉਣਾ ਦੱਸਦੇ ਹਨ ।

'ਹੁਕਮ ਰਜਾਈ ਚਲਣਾ' ਦੇ ਮਹਾਂ ਵਾਕ ਅਨੁਸਾਰ, ਭਾਈ ਮਨੀ ਸਿੰਘ ਜੀ ਨੇ ਸ੍ਰੀ ਅੰਮ੍ਰਿਤਸਰ ਪਹੁੰਚ ਸ੍ਰੀ ਦਰਬਾਰ ਸਾਹਿਬ ਦੀ ਸੇਵਾ ਨੂੰ ਸੰਭਾਲ ਲਇਆ । ਗੁਰੂ ਮਰਯਾਦਾ ਅਨੁਸਾਰ ਇਹ ਸ੍ਰੀ ਹਰਿ ਮੰਦਰ ਸਾਹਿਬ ਦੇ ਤੀਸਰੇ ਗ੍ਰੰਥੀ ਸਨ: ਪਹਿਲ ਪ੍ਰਥਮੇ ਇਹ ਸੇਵਾ ਬਾਬਾ ਬੁੱਢਾ ਸਾਹਿਬ ਨੂੰ ਪ੍ਰਾਪਤ ਹੋਈ ਜੋ ਮੱਘਰ ਸੁਦੀ ਚੌਥ ਸੰਮਤ 1688 ਬਿ: (16 ਨਵੰਬਰ 1631 ਈ:) ਨੂੰ ਗੁਰਪੁਰੀ ਪਧਾਰ ਗਏ । ਇਨ੍ਹਾਂ ਦੇਂ ਬਾਅਦ ਇਹ ਸੇਵਾ ਭਾਈ ਗੁਰਦਾਸ ਜੀ ਨੂੰ ਮਿਲੀ, ਜੋ ਅੰਮ੍ਰਿਤਸਰ ਦੀ ਪਹਿਲੀ ਜੰਗ[1] ਤੋਂ ਬਾਅਦ 25 ਭਾਦਰੋਂ ਸੁਦੀ ਪੰਚਮੀ ਸੰਮਤ 1693 ਬਿ: (25 ਅਗਸਤ 1636 ਈ:) ਨੂੰ ਪ੍ਰਲੋਕ ਗਮਨ ਕਰ ਗਏ ਸਨ । ਇਨ੍ਹਾਂ ਦੇ ਬਾਅਦ ਫਿਰ ਭਾਈ ਮਨੀ ਸਿੰਘ ਦਾ ਹੀ ਜ਼ਿਕਰ ਆਉਂਦਾ ਹੈ ।

ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ, ਜੁੱਧਾਂ-ਜੰਗਾਂ ਤੋਂ ਵਿਹਲੇ ਹੋ ਕਹਿਲੂਰ ਦੀ ਰਿਆਸਤ ਵਿਚ ਨਵੇਂ ਨਗਰ ਕੀਰਤਪੁਰ ਨੂੰ ਜਾ ਵਸਾਇਆ ਸੀ, ਤੇ ਏਥੇ ਹੀ ਚੇਤ੍ਰ ਸੁਦੀ ਪੰਚਮੀ ਸੰਮਤ 1701 ਬਿ: (1644 ਈ:) ਨੂੰ ਜੋਤੀ ਜੋਤ ਸਮਾ ਗਏ ਸਨ । ਉਸ ਵੇਲੇ ਸ੍ਰੀ ਦਰਬਾਰ ਸਾਹਿਬ ਦਾ ਸੇਵਾਦਾਰ ਕੌਣ ਸੀ ? ਕੁਝ ਕਹਿਆ ਨਹੀਂ ਜਾ ਸਕਦਾ ।

ਸੋਢੀ ਮਿਹਰਬਾਨ ਮਾਘ ਸੁਦੀ ਪੰਚਮੀ ਸੰਮਤ 1696 ਬਿ: (18 ਜਨਵਰੀ 1640 ਈ:) ਨੂੰ ਆਪਣੇ ਪੁਤ੍ਰ ਹਰਿ ਜੀ ਨੂੰ ਗੱਦੀ ਦੇ ਕੇ ਪ੍ਰਲੋਕ ਗਮਨ ਕਰ ਗਏ, ਤੇ ਇਨ੍ਹਾਂ ਦਾ ਤਕਰੀਬਨ ਸਾਰਾ ਸਮਾਂ ਸ੍ਰੀ ਅੰਮ੍ਰਿਤਸਰ ਵਿਚ ਹੀ ਬਤੀਤ ਹੋਇਆ । ਹਰਿ ਜੀ ਦੀ ਮਿਰਤੂ 20 ਵੈਸਾਖ ਵਦੀ 11 ਸੰਮਤ 1753 ਬਿ: (17 ਅਪ੍ਰੈਲ 1696 ਈ:) ਨੂੰ ਹੋਈ । ਇਸ ਦੇ ਪਿਛੋਂ ਸੋਢੀਆਂ ਦੀ ਸੰਗਤ ਤਿੰਨ ਹਿੱਸਿਆਂ ਵਿਚ ਵੰਡੀ ਗਈ ਤੇ ਇਨ੍ਹਾਂ ਨੂੰ ਵੰਡਣ ਵਾਲੇ ਸੋਢੀ ਹਰਿ ਗੋਪਾਲ, ਕਵਲ ਨੈਨ (ਕੌਲ ਜੀ) ਤੇ ਨਿਰੰਜਨ ਰਾਇ ਸਨ, ਜੋ ਅੰਮ੍ਰਿਤਸਰ ਵਿਚ ਸਿਰਫ ਤਿੰਨ ਸਾਲ ਹੀ ਟਿਕ ਸਕੇ ।

ਇਸ ਤਰ੍ਹਾਂ ਸਾਨੂੰ ਭਾਈ ਗੁਰਦਾਸ ਜੀ ਦੇ ਬਾਦ ਤੀਸਰਾ ਗ੍ਰੰਥੀ ਭਾਈ ਮਨੀ ਸਿੰਘ ਨੂੰ ਸਮਝਣਾ ਚਾਹੀਦਾ ਹੈ । ਸਿੱਖ ਸਤਿਗੁਰੂਆਂ ਵਿਚੋਂ ਗੁਰੂ ਹਰਿ ਗੋਬਿੰਦ ਸਾਹਿਬ ਜੀ ਦੇ ਬਾਅਦ ਨੌਵੇਂ ਪਾਤਸ਼ਾਹ ਗੁਰੂ ਤੇਗ ਬਹਾਦਰ ਜੀ ਮੱਘਰ ਸੁਦੀ ਪੂਰਨਮਾਸ਼ੀ ਸੰਮਤ 1721 ਬਿ: (22 ਨਵੰਬਰ, 1664 ਈ:) ਨੂੰ ਪਰਿਵਾਰ ਸਮੇਤ ਸ੍ਰੀ ਅੰਮ੍ਰਿਤਸਰ ਦੇ ਦਰਸ਼ਨਾਂ ਨੂੰ ਆਏ ਸਨ । ਅੱਗੋਂ ਸੋਢੀ ਹਰਿ ਜੀ ਦੇ ਕਾਰਿੰਦਿਆਂ ਨੇ ਸ੍ਰੀ ਦਰਬਾਰ ਸਾਹਿਬ ਦੇ ਦਰਵਾਜ਼ੇ ਬੰਦ ਕਰ ਲਏ ਸਨ ।

ਮਨੀ ਸਿੰਘ ਜੀ, ਭਾਈ ਸੇਵਾ ਸਿੰਘ ਦੇ ਕਥਨ ਅਨੁਸਾਰ, ਸੀਸ-ਭੇਟ ਕੌਤਕ ਤੋਂ ਬਾਅਦ ਉਸੇ ਸਾਲ ਸ੍ਰੀ ਅੰਮ੍ਰਿਤਸਰ ਪਹੁੰਚੇ ਸਨ, ਤੇ ਇਨ੍ਹਾਂ ਨੇ ਜੇਠ ਸੁਦੀ ਚੌਥ ਨੂੰ ਸ੍ਰੀ ਗੁਰੂ ਸਾਹਿਬ ਦਾ ਪ੍ਰਕਾਸ਼ ਕੀਤਾ ਤੇ ਪਿਛਲੀ ਸੋਢੀਆਂ ਦੀ ਚਲਾਈ ਮਰਯਾਦਾ[2] ਨੂੰ ਬੰਦ ਕਰ ਕੇ ਗੁਰ-ਮਰਜਾਦਾ ਦਾ ਪ੍ਰਵਾਹ ਚਲਾਇਆ ਸੀ ।

---

1. ਪਹਿਲੀ ਜੰਗ 17 ਵੈਸਾਖ ਵਦੀ ਅੱਠੇਂ ਸੰਮਤ 1691 ਬਿ: (15 ਅਪ੍ਰੈਲ 1634 ਈ:) ਨੂੰ ਹੋਈ ਸੀ ।
2. ਪ੍ਰਿਥੀ ਚੰਦੀਏ ਗੁਰੂ ਅਰਜੁਨ ਦੇਵ ਜੀ ਤੋਂ ਬਾਅਦ ਛੇਵੀਂ-ਸੱਤਵੀਂ ਤੇ ਅੱਠਵੀਂ ਪਾਤਿਸ਼ਾਹੀ ਬਾਬਾ ਪ੍ਰਿਥੀ ਚੰਦ ਤੇ ਇਨ੍ਹਾਂ ਦੇ ਪੁਤ੍ਰ ਮਿਹਰਬਾਨ ਤੇ ਪੋਤ੍ਰੇ ਹਰਿ ਜੀ ਨੂੰ ਮੰਨਦੇ ਸਨ । ਬਾਕੀ ਕਥਾ-ਕੀਰਤਨ, ਸੋਦਰ ਦੀ ਚੌਕੀ ਆਦਿ ਪੁਰਾਣੀ ਮਰਯਾਦਾ, ਜੋ ਗੁਰੂ ਅਰਜਨ ਦੇਵ ਜੀ ਦੇ ਸਮੇਂ ਸ੍ਰੀ ਦਰਬਾਰ ਸਾਹਿਬ ਵਿਚ ਸੀ, ਉਸ ਵਿਚ ਕੋਈ ਤਬਦੀਲੀ ਇਨ੍ਹਾਂ ਵਲੋਂ ਹੋਈ ਨਹੀਂ ਜਾਪਦੀ । ਪੁਸ਼ਟੀ ਵਜੋਂ ਸਾਡੇ ਕੋਲ ਸੋਢੀ ਕੌਲ ਜੀ ਦੇ ਪੁਤ੍ਰ ਸੋਢੀ ਅਭੈ ਰਾਮ ਤੋਂ ਬਾਦ ਗੱਦੀ ਤੇ ਬੈਠੇ ਸੋਢੀ ਦਰਬਾਰੀ ਦੀ ਲਿਖਤ ਹੈ, ਜੋ ਇਉਂ ਲਿਖਦੇ ਹਨ :

ਸੁਧ ਕਰ ਸੋਧ ਬਣਾਈ ਬਾਨੀ, ਪੜ੍ਹੈ ਸੁਨੈ ਮਿਟੈ ਆਵਨ ਜਾਨੀ,
ਭਗਤਾਂ ਮਹਿਲਾਂ ਕੀ ਕਰ ਇਕੱਠੀ ਬਾਣੀ ਗ੍ਰੰਥ ਸੁਹਾਈ ਜੀ ।2।

*ਬਾਕੀ ਅਗਲੇ ਪੰਨੇ ਤੇ*

ਭਾਈ ਸੇਵਾ ਸਿੰਘ ਦੇ ਕਥਨ ਅਨੁਸਾਰ, ਭਾਈ ਮਨੀ ਸਿੰਘ ਸਿੱਖ-ਸੰਗਤਾਂ ਨੂੰ ਨਾਲ ਲੈ ਕੇ ਕਈ ਵਾਰ ਦਰਸ਼ਨਾਂ ਨੂੰ ਸ੍ਰੀ ਆਨੰਦਪੁਰ ਆਇਆ। ਅੱਸੂ ਦੀ ਪਹਿਲੀ ਸੰਮਤ 1757 ਬਿ: (7 ਸਤੰਬਰ, 1700 ਈ:) ਨੂੰ ਹਾਥੀ ਨਾਲ ਲੜਨ ਵਾਲੀ ਜੰਗ ਵਿਚ, ਜਿੱਥੇ ਇਸ ਦੇ ਦੋਹਾਂ ਪੁਤ੍ਰਾਂ, ਭਾਈ ਬਚਿਤ੍ਰ ਸਿੰਘ ਤੇ ਉਦੈ ਸਿੰਘ, ਨੂੰ ਗੁਰੂ ਸਾਹਿਬ ਨੇ ਥਾਪੜਾ ਦੇ ਕੇ ਮੈਦਾਨੇ ਜੰਗ ਵਿਚ ਮੁਕਾਬਲੇ ਤੇ ਭੇਜਿਆ ਸੀ, ਉਥੇ ਇਸ ਨੂੰ ਵੀ ਸੱਦ ਕੇ ਤੋਰਿਆ, ਜਿਵੇਂ ਕਿ ਲਿਖਿਆ ਹੈ :

ਲੋਹ ਗਢੇ ਬਰ ਬੀਰ ਮਨੀ ਸਿੰਘ ਮੱਦੂਜ ਏ ਭੱਟ ਤੀਰ ਬੁਲਾਯੋ।
ਢਾਲ ਕ੍ਰਿਪਾਨ ਬੰਦੂਕ ਕਮਾਨ, ਦਏ ਸਭ ਆਯੁਧ ਮਾਨ ਬਢਾਯੋ।56।

(ਵੀਰ ਸਿੰਘ ਬਲ ਕ੍ਰਿਤ ਸਿੰਘ ਸਾਗਰ, ਅਧਿਆਇ 11)

ਅੰਮ੍ਰਿਤ ਦੀ ਪਹਿਲੀ ਰਸਮ ਅਦਾ ਹੋਣ ਦੇ ਬਾਅਦ ਕਵੀ ਸੈਨਾਪਤਿ ਦੇ ਕਥਨ ਅਨੁਸਾਰ ਇਹ ਆਨੰਦਪੁਰ ਦੀ ਪਹਿਲੀ ਜੰਗ[1] ਸੀ, ਜਿਸ ਵਿਚ ਇਹ ਤਿੰਨੇ ਪਿਉ ਪੁਤ੍ਰ ਸ਼ਾਮਲ ਹੋਏ ਸਨ। ਰਾਜਾ ਅਜਮੇਰ ਚੰਦ ਤੇ ਉਸ ਦੇ ਸਾਥੀਆਂ ਦੀਆਂ ਸਹੁੰਆਂ-ਸੁਗੰਧਾਂ ਤੇ ਕਿ ਅਸੀਂ ਹੁਣ ਘਰ ਜਾਣ ਜੋਗੇ ਹੋ ਜਾਈਏ, ਇਕ ਵਾਰੀ ਕਿਲ੍ਹਾ ਅਨੰਦ ਗੜ੍ਹ ਨੂੰ ਖਾਲੀ ਕਰ ਦਿਓ, ਫਿਰ ਭਾਵੇਂ ਕਦੋਂ ਆ ਜਾਵੇ, ਸਤਿਗੁਰਾਂ ਉਨ੍ਹਾਂ ਦੀ ਅਧੀਨਗੀ ਨੂੰ ਵੇਖ ਕੇ, ਭਾਈ ਮਨੀ ਸਿੰਘ ਆਦਿ ਜੋਧਿਆਂ ਸਮੇਤ ਕੀਰਤਪੁਰ ਲੰਘ ਕੇ ਨਿਰਮੋਹ ਗੜ੍ਹ ਦੇ ਟਿੱਲੇ ਤੇ ਆ ਕੇ ਡੇਰਾ ਲਗਾ ਦਿੱਤਾ।

ਰਾਜਾ ਅਜਮੇਰ ਚੰਦ ਨੇ, ਜੋ ਮੌਕਾ ਤਾੜੂ ਸੀ, ਸਹੁੰਆਂ-ਸੁਗੰਧਾਂ ਨੂੰ ਇਕ ਪਾਸੇ ਰੱਖ, ਵਜ਼ੀਰ ਖਾਂ ਨਾਜ਼ਮ ਸਰਹੰਦ ਨੂੰ ਮਿਲ ਕੇ ਰੁਸਤਮ ਖਾਂ ਨੂੰ ਚੜ੍ਹਾ ਲਿਆ, ਜਿਵੇਂ ਕਿ ਲਿਖਿਆ ਹੈ :

ਸਾਹਿਬ ਬਚਨ ਅਲਾਇਆ ਅਨੰਦ ਮਨੈ ਮੁਸਕਾਇ ਕੈ।
ਚੈਂਚਲ ਸਿੰਘ ਜੁਝਾਰ ਸਿੰਘ ਨੂੰ ਪਾਸ ਬਹਾਇ ਕੈ।
ਤੁਰਕਾਂ ਦੀਆਂ ਫੌਜਾਂ ਆਈਆਂ ਸਿੰਘਾਂ ਉਪਰ ਗੁੱਸਾ ਖਾਇ ਕੈ।
ਭਾਈ ਸੈਣਾ ਸਿੰਘ ਸੱਦਿਆ ਅਰਦਾਸ ਧਰੀ ਲਿਖਵਾਇ ਕੈ।
ਕੀ ਕਰਨਾ ਹੈ ਉਸ ਸਮੇਂ ਜਾਂ ਬਿਜ ਪਵੈ ਝਰਨਾਇ ਕੈ।
ਬੋਲਿਆ ਚਿੱਤ੍ਰ ਬਚਿੱਤ੍ਰ ਸਿੰਘ ਰਨ ਹੋਲੀ ਖੇਲੈਂ ਜਾਇ ਕੈ।
ਪਹਿਲਾ ਖੰਡਾ ਝਾੜਨਾ ਰੁਸਤਮ[2] ਦੇ ਸਿਰ ਕੜਕਾਇ ਕੈ।

(ਵ੍ਹਾਰ ਪੁਰਾਤਨ ਪਾ: 10)

---

1. ਇਹ ਜੰਗ ਪ੍ਰੋਗਰਾਮ ਦੇ ਮੁਤਾਬਕ ਮਿਥ ਕੇ ਹੋਈ ਸੀ। ਨਿੱਕੀਆਂ-ਮੋਟੀਆਂ ਮੁੱਠ ਭੇੜਾਂ ਅੱਗੇ ਕਈ ਹੋ ਚੁੱਕੀਆਂ ਸਨ।
2. ਰੁਸਤਮ ਖਾਂ ਦੀ ਖ਼ਾਨਗਾਹ ਨਿਰਮੋਹ ਗੜ੍ਹ ਤੋਂ ਇੱਕ ਮੀਲ ਦੋ ਫਰਲਾਂਗ ਝੱਖੀਆਂ ਪਿੰਡ ਦੀ ਜ਼ਮੀਨ ਵਿਚ ਹੈ, ਜਿਸ ਨੂੰ ਸਾਹੀ ਟਿੱਬੀ ਬੋਲਦੇ ਹਨ। ਏਥੇ ਹੀ 7 ਪੋਹ 1762 ਬਿ: (6 ਦਸੰਬਰ, 1705 ਈ:) ਨੂੰ ਭਾਈ ਉਦੈ ਸਿੰਘ ਨੇ ਪੰਜਾਹ ਸਿੰਘਾਂ ਸਮੇਤ ਸ਼ਹੀਦੀ ਪਾਈ ਸੀ।

*ਪਿਛਲੇ ਦੀ ਬਾਕੀ*

ਸਗਲੀ ਸੰਗਤ ਮਾਰਗ ਪਾਈ, ਸੱਚ ਦ੍ਰਿੜਾਇਆ ਸਿਮਰਨ ਲਾਈ,
ਕਥਾ ਕੀਰਤਨ ਸੋਹਿਲਾ ਸੋਦਰ, ਭਲੇ ਬੰਧੇਜ ਬੰਧਾਈ ਜੀ।3।

(ਗੁਰੂ ਪ੍ਰਿਥੀ ਚੰਦ ਗੁਰ-ਬੰਸਾਵਲੀ, ਪਤ੍ਰਾ 7)

ਸੋਢੀ ਦਰਬਾਰੀ ਨੇ ਆਪਣੀ ਪੁਸਤਕ ਵਿਚ ਦੱਸਿਆ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਬੀੜ ਰਚ ਕੇ ਸਿੱਖ-ਸੰਗਤ ਨੂੰ ਚੰਗੇ ਮਾਰਗ ਤੇ ਚਲਾਇਆ ਅਤੇ ਬੰਧੇਜ ਕਾਇਮ ਕੀਤੇ ਸਨ।

ਮਜ਼ੇ ਦੀ ਗੱਲ ਇਹ ਹੈ ਕਿ ਭਾਈ ਸਾਹਿਬ ਦੇ ਤਕਰੀਬਨ ਸਾਰੇ ਹੀ ਪੁਤ੍ਰ ਇਸ ਧਰਮ ਯੁੱਧ ਵਿਚ ਅਗਲੀ ਕਤਾਰ ਵਿਚ ਹੋ ਕੇ ਲੜੇ । ਇਸ ਦੀ ਪ੍ਰੌੜ੍ਹਤਾ ਭਾਈ ਸੰਤੋਖ ਸਿੰਘ, ਜੀ ਵੀ ਕਰਦੇ ਹਨ :

ਪਿੱਖ ਅਜੀਤ ਸਿੰਘ ਗਮਨੇ ਆਗੇ ਉਦੈ ਸਿੰਘ ਰਿਸ ਧਾਰੀ ।
ਆਲਿਮ ਸਿੰਘ ਦਯਾ ਸਿੰਘ ਪਹੁੰਚਯੋ ਮੁਹਕਮ ਸਿੰਘ ਅਗਾਰੀ । 11।
ਬਖਸਸ ਸਿੰਘ ਬਖਸੀਸ ਸਿੰਘ ਜੁਗ, ਈਸਰ ਸਿੰਘ ਸੁ ਕ੍ਰੋਧਾ ।
ਸ਼ੇਰ ਸਿੰਘ ਦੇਵਾ ਸਿੰਘ ਉਮਡਯੋ, ਬਰ ਬਚਿਤ੍ਰ ਸਿੰਘ ਜੋਧਾ। 12।
ਨਾਹਰ ਸਿੰਘ ਗਰਜਾ ਸਿੰਘ ਗਰਜਯੋ ਅਜਬ ਸਿੰਘ ਤਤਕਾਲਾ ।
ਗਯੋ ਅਜਾਇਬ ਸਿੰਘ ਤਹਾ ਕੋ ਸੰਤ ਸਿੰਘ ਰਿਪ ਕਾਲਾ ।13।
ਅਨਿਕ ਸਿੰਘ ਭਗਵਾਨ ਸਿੰਘ ਤਹ ਮਹਾ ਸਿੰਘ ਹਯ ਪ੍ਰੇਰਾ ।
ਧਰਮ ਸਿੰਘ ਸਾਹਿਬ ਸਿੰਘ ਧਾਏ, ਰਾਮ ਸਿੰਘ ਰਸ ਹੇਰਾ ।13।

(ਗੁਰੂ ਪ੍ਰਤਾਪ ਸੂਰਜ ਗ੍ਰੰਥ, ਰੁਤ 4, ਅੰਸੂ 45)

ਏਥੋਂ ਮਾਲੂਮ ਹੁੰਦਾ ਹੈ ਕਿ ਭਾਈ ਮਨੀ ਸਿੰਘ ਤੇ ਉਸ ਦੇ ਪੁਤ੍ਰਾਂ ਦੀ ਕਾਰ-ਗੁਜ਼ਾਰੀ ਤੋਂ ਗੁਰੂ ਸਾਹਿਬ ਨੂੰ ਅਪਾਰ ਤਸੱਲੀ ਤੇ ਖੁਸ਼ੀ ਸੀ, ਤੇ ਇਸ ਦੀ ਸਨਦ ਵਜੋਂ ਗੁਰੂ ਜੀ ਨੇ ਸੰਮਤ 1760 ਬਿ: (1703 ਈ:) ਵਿਚ ਇੱਕ ਉਚੇਚਾ ਹੁਕਮਨਾਮਾ[1] ਬਖਸ਼ ਕੇ ਉਨ੍ਹਾਂ ਨੂੰ ਨਿਵਾਜਿਆ ਸੀ । ਇਹ ਹੁਕਮਨਾਮਾ, ਜਿਸ ਦਾ ਜ਼ਿਕਰ ਸ਼ਹੀਦ ਬਿਲਾਸ ਵਿਚ ਸੇਵਾ ਸਿੰਘ ਨੇ ਕੀਤਾ ਹੈ; ਸਾਡੇ ਪਾਸ ਸੁਰੱਖਿਅਤ ਹੈ । ਇਸ ਦੀ ਨਕਲ ਹੇਠਾਂ ਦਰਜ ਹੈ :

ੴ ਸੋਤਿਗੁਰੂ ਪ੍ਰਸਾਦਿ ॥

ਸ੍ਰੀ ਸਤਿਗੁਰੂ ਜੀ ਕੀ ਆਗਿਆ ਹੈ । ਭਾਈ ਬਚ੍ਰਿਤ ਸਿੰਘ ਜੀ ॥ ਭਾਈ ਉਦੈ ਸਿੰਘ ਜੀ॥ ਭਾਈ ਅਨਿਕ ਸਿੰਘ ਜੀ ॥ ਭਾਈ ਅਜਬ ਸਿੰਘ ਜੀ ॥ ਭਾਈ ਅਜਾਇਬ ਸਿੰਘ ਜੀ ॥ ਨਾਇਕ ਮਾਈ ਦਾਸੁ ਵੋਇ ਮਨੀ ਸਿੰਘ ਨੂੰ ਵਾਹਗੁਰੂ ਸਰਮ ਰੱਖੇਗਾ ॥ ਤੁਸੀਂ ਮੇਰੇ ਪੁਤ੍ਰ ਫਰਜੰਦਹ ਖਾਨ ਜਾਦ ਹੋ ॥ ਤੁਸਾਂ ਉੱਪਰ ਮੇਰੀ ਖੁਸ਼ੀ ਹੈ ॥ ਸਭ ਵਰਤਾਰੇ ਕੇ ਤੁਸੀਂ ਮਹਿਰਮ ਹੋ ॥ ਹੋਰ ਕੌਡੀ ਦਮੜੀ ਪੈਸਾ ਧੇਲਾ ਰੁਪੈਆ ਰਛਿਆ ਦਾ ॥ ਜੋ ਅਸਾਨੂ ਦੇਹਿਗਾ॥ ਇਹ ਮੇਰੇ ਪੁਤ੍ਰ ਫਰਜੰਦ ਹੈਨਿ ॥ ਸਿਖਾ ਪੁਤਾ ਦਾ ਵਾਦਾ ਵ ਲਾ ਹੈ ॥ ਜੇ ਲੋਚ ਕੇ ਸੇਵਾ ਕਰੋਗੇ ਤੁਸਾਡੀ ਸੇਵਾ ਦਰਗਾਹਿ ਥਾਇ ਪਵੈਗੀ ॥ ਤੁਸਾ ਉਪਰ ਵਾਹਗੁਰੂ ਰਛਿਆ ਕਰੇਗਾ ॥ (ਸੰਵਤ 1760 ਮਿਤੀ ਕਤਕ 1)

ਸੰਮਤ 1763 ਬਿ: (1706 ਈ:) ਦੀ ਜੇਠ ਸੁਦੀ ਚੌਥ ਨੂੰ ਦੇਸਾ ਸਿੰਘ ਭੱਟ ਦੀ ਟੋਲੀ ਸ੍ਰੀ ਅੰਮ੍ਰਿਤਸਰ ਪਹੁੰਚੀ ਭਾਈ ਮਨੀ ਸਿੰਘ ਦੇ ਪੋਤ੍ਰੇ ਭਾਗੂ ਸਿੰਘ ਦੀ ਵਧਾਈ ਲਈ । ਇਸ ਮੌਕਿਆਂ ਤੇ ਦੇਸਾ ਸਿੰਘ ਭੱਟ ਨੇ ਦੂਜਾ ਦੋਹਾ ਕਹਿਆ :

ਜਲਹਾਨੇਂ ਪੰਵਾਰ ਬਾਂਕੇ ਅਲੀ ਪੁਰ ਕੇ ਬੰਝਰਉਤੋ! ਤਉ ਸੇ ਕੋਨ ਅਰੈ ।
ਜਸਵਾਰੀ ਗਾਮ ਕਾ ਮਰਿਆ ਕੇਸਰੀ, ਹਾਥੀ ਗੈਲ ਲਰੈ ।
ਬਚ੍ਰਿੱਤ ਸਿੰਘ ਤੇਰੀ ਬਰਛੀ ਰੋਸ਼ਨ, ਤੇਰੀ ਸਾਂਗ ਝਰਮਲ ਕਰੈ ।

---

1. ਇਸ ਹੁਕਮ ਨਾਮੇ ਦੀ ਫੋਟੋ ਗੁਰਬਖਸ਼ ਸਿੰਘ ਝੁਬਾਲੀਆ ਕ੍ਰਿਤ ਸ਼ਹੀਦੀ ਜੀਵਨ ਸ੍ਰੀ ਨਨਕਾਣਾ ਸਾਹਿਬ ਦੇ ਪੰਨਾ 418 ਤੇ ਹੈ ।

ਤੇਰੇ ਨਾਮ ਥੀ ਰਿਪ ਥਰ ਥਰ ਕਾਂਪੈ, ਤੇਰੀ ਪਰਬਤੀ ਹਲਕ ਪਰੈ ।
ਧਨ ਮਾਤਾ ਤਉ ਸੀਤੋ ਥਾਈ ਤੇਰੇ ਪਾਚ ਸਪੂਤ[1] ਰਨੈ ਲਰ ਮਰੈ।
ਬੀਰ ਮਨੀ ਸਿੰਘ ਜਸ ਤਉ ਕਾ ਗਾਊਂ, ਤੇਰਾ ਨਾਮ ਚਉਂ ਕੁੰਟੀ ਮੁਖ ਪਰੈ ।
ਧਨ ਧਨ ਦਿਆਲ ਦਾਸ ਜਸ ਤਉ ਕਾ, ਖੰਡ ਬ੍ਰਹਿਮੰਡ ਮੁੰਡ ਸਬ ਉਚਰੈ ।
ਚਾਰ ਬਰਨ ਖਟ ਦਰਸ਼ਨ ਸਾਰੇ, ਰਟਤ ਨਾਮ ਨਿਸ ਬਾਸਰ ਘਰੈ ।
ਜਸ ਜੋੜਾ ਦੇਸਾ ਸਿੰਘ ਭੱਟ ਭਨਿਆ, ਸਾਲ ਸਤ੍ਰਾਂ ਸੈ ਤ੍ਰੈ ਸੱਠੇ ਉੱਜਲ
ਦਾਨ ਦੀਓ ਗਲਜੰਟ ਕਰਰੈ ।
ਕੀ ਬਧਾਈ ਪੋਤੇ ਭਾਗੂ ਸਿੰਘ ਕੀ ਗੁਰੂ ਚੱਕ ਕੇ ਮਲਹਾਨ, ਜੇਠ ਚਾਨਨਾ
ਚੌਥ ਰੁਪਉਂ ਸੇ ਮੁੰਡ ਭਟੋਂ ਕਾ ਭਰੈ ।2।

ਇਸੇ ਸਾਲ ਦੱਖਣ ਪਿਆਨੇਂ ਤੋਂ 10 ਦਿਨ ਪਹਿਲੋਂ ਗੁਰੂ ਸਾਹਿਬ ਨੇ ਲੱਖੀ ਜੰਗਲ ਦੇ ਪਿੰਡ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਤੋਂ ਕਸਾਈਆਂ ਦੇ ਬਿੰਗ ਦਾ ਹਵਾਲਾ[2] ਦੇ ਕੇ ਸਿੱਖ-ਸੰਗਤਾਂ ਦੇ ਨਾਮ ਸੱਦ ਕੀਤੀ ਤਾਂ ਭਾਈ ਮਨੀ ਸਿੰਘ ਜੀ ਸੰਗਤ ਸਮੇਤ ਸ੍ਰੀ ਅੰਮ੍ਰਿਤਸਰ ਤੋਂ ਗੁਰੂ ਚਰਨਾਂ ਵਿਚ ਹਾਜ਼ਰ ਹੋਏ :

ਦਖਣ ਨੂੰ ਟੁਰੇ ਦਮਦਿਓਂ
ਪਾਤਸ਼ਾਹੀ 10
ਗੁਰੂ ਜੀ ਨੇ ਦਖਣ ਜਾਣੇ ਕੀ ਤਿਆਰੀ ਕੀਤੀ ।... ...

ਸੁਣ ਕੇ ਗੁਰੂ ਜੀ ਦਾ ਬਾਕ ਸਰਬਤ੍ਰ ਖਾਲਸੇ ਨੇੜੇ ਦੂਰ ਕੇ ਹੁਮ ਹੁਮਾ ਕੇ ਆਏ ਦਰਸ਼ਨਾਂ ਨੂੰ । ਭਾਈ ਰੂਪ ਤੇ ਧਰਮ ਸਿੰਘ ਆਇਆ । ਅੰਮ੍ਰਿਤਸਰ ਤੇ ਮਨੀ ਸਿੰਘ ਜੀ ਆਏ ਸੰਗਤ ਕੋ ਸਾਥ ਲੈ ਕੇ । ਰਾਮ ਦਾਸੋ ਭਾਈ ਗੁਰਬਖਸ ਸਿੰਘ ਜੀ ਆਏ, ਸੰਗਣ ਕੋ ਸਾਥ ਲੈ ਕੇ । ਆਪਣੀ ਆਪਣੀ ਭੇਟਾ ਰਖੀ ਸਰਬਤ੍ਰ ਨੇ । ਦਰਬਾਰੀ ਘਰਬਾਰੀ ਦੀਵਾਨ ਸੇ ਗੁਰੂ ਜੀ ਕੇ, ਓਨ੍ਹਾਂ ਬੇਨਤੀ ਕੀਤੀ, "ਪਾਤਸ਼ਾਹ ! ਸਭ ਸਿੱਖ ਕੋਈ ਚਲਿਆ ਆਵਦਾ ਹੈ । ਦਖਣ ਭੱਠ ਪਈ ਕਾ ਕੀ ਨਾਉ ਲੈਦੇ ਹਉ ।"

ਗੁਰੂ ਜੀ ਬਚਨ ਕੀਤਾ, "ਨਾ ਵੇ!! ਸਾਡਾ ਕੰਮ ਹੀ ਹੈ, ਅਸਾ ਨੂੰ ਜ਼ਰੂਰ ਜਾਣਾ ਹੀ ਹੈ ... । ਭਾਈ ਗੁਰਬਖਸ਼ ਸਿੰਘ, ਭਾਈ ਮਨੀ ਸਿੰਘ, ਭਾਈ ਧਰਮ ਸਿੰਘ, ਦਾਨ ਸਿੰਘ ਕਾ ਬੇਟਾ ਗੁਰਬਖਸ਼ ਸਿੰਘ, ਭਾਈ ਸੰਤੋਖ ਸਿੰਘਏ ਪੰਜੇ ਨਾਮਦਾਰ ਗੁਰੂ ਜੀ ਕੇ ਸਾਥ ਹੀ ਚੜ੍ਹੇ ਚਰਨ ਕਮਲੋਂ ਕੇ... ਕਤਿਕ ਸੁਦੀ ਤਿਥਿ ਪੰਚਮੀ...ਸੇਵਾ ਪਹਿਰ ਦਿਨ ਚੜੇ ਕੂਚ ਕੀਆ ਦਖਣ ਕਉ । 105 । (ਸਾਧੂ ਦਿਆਲ ਦਾਸ ਕ੍ਰਿਤ ਦੌਰੇ ਦੀ ਸਾਖੀ ਪੋਥੀ)

---

1. ਭਾਈ ਉਦੈ ਸਿੰਘ 7 ਪੋਹ ਸੁਦੀ ਦੂਜ ਸੰਮਤ 1762 ਬਿ: (6 ਦਸੰਬਰ, 1705 ਈ:) ਨੂੰ ਨਿਰਮੋਹ ਗੜ੍ਹ ਤੋਂ ਅੱਗੇ ਸ਼ਾਹੀ ਟਿੱਬੀ ਤੇ, ਭਾਈ ਅਨਿਕ ਸਿੰਘ ਅਜਬ ਸਿੰਘ ਤੇ ਅਜਾਇਬ ਸਿੰਘ 8 ਪੋਹ ਨੂੰ ਸ੍ਰੀ ਚਮਕੌਰ ਸਾਹਿਬ ਦੇ ਜੁੱਧ ਵਿਚ ਸ਼ਹੀਦੀਆਂ ਪਾ ਗਏ ਸਨ । ਭਾਈ ਬਚਿਤ੍ਰ ਸਿੰਘ ਜੀ 7 ਮੋਹ ਪੋਹ ਨੂੰ ਮਲਕ ਪੁਰ, (ਨਜ਼ਦੀਕ ਰੋਪੜ) ਦੇ ਰੰਘੜਾਂ ਦੇ ਹੱਥੋਂ ਜ਼ਖਮੀ ਹੋ ਕੇ ਕੋਟਲਾ ਨਿਹੰਗ ਵਿਖੇ 8 ਪੋਹ ਦੀ ਸਵੇਰ ਨੂੰ ਗੁਰਪੁਰੀ ਪਧਾਰ ਗਏ ਸਨ ।
2. ਪੁਰਾਤਨ ਲਿਖਤੀ ਬੀੜਾਂ ਵਿਚ ਖਿਆਲ ਪਾਤਸ਼ਾਹੀ 10, ਤੇ ਮਾਝ ਪਾਤਿਸ਼ਾਹੀ 10 ਦੋ ਸ਼ਬਦ ਚਾਰ-ਚਾਰ ਤੁਕਾਂ ਦੇ ਹਨ, ਤੇ ਮਾਝ ਪਾ: 10 ਗੁਰੂ ਜੀ ਨੇ ਸਿੱਖ-ਸੰਗਤਾਂ ਪਹੁੰਚਣ ਤੇ ਉਚਾਰਿਆ ਸੀ ।

ਇਸ ਦੀ ਪੁਸ਼ਟੀ ਹੁਕਮਨਾਮਾ ਪਾ: 10 ਤੋਂ, ਜੋ 20 ਕੱਤਕ[1] 1763 ਬਿ: (21 ਅਕਤੂਬਰ, 1706 ਈ:) ਨੂੰ ਭਾਈ ਰੂਪੇ ਦੀ ਸੰਗਤ, ਭਾਈ ਧਰਮ ਸਿੰਘ ਆਦਿ ਦੇ ਨਾਮ ਭੇਜਿਆ ਸੀ, ਹੁੰਦੀ ਹੈ :

ੴ ਸਿਰੀ ਸਤਿਗੁਰੂ ਜੀ ।

ਸਿਰੀ ਗੁਰੂ ਜੀ ਕੀ ਆਗਿਆ ਹੈ । ਸਰਬਤ ਸੰਗਤ ਬੈਰਾੜਾ ਕੀ ਗੁਰੂ ਰੱਖੇਗਾ, ਗੁਰੂ ਗੁਰੂ ਜਪਣਾ ਜਨਮ ਸਉਰੇਗਾ... ਭਾਈ ਧਰਮ ਸਿੰਘ ਰੂਪੇ ਕਾ । ਸਰਬਤ ਸੰਗਤ ਬੈਰਾੜਾ ਕੀ, ਭਾਈ ਰੂਪੇ ਕੀ ਵਸਦੀ ਕੀ ਗੁਰੂ ਰਖੇਗਾ । ੪ । ਬੈਲ ਹਛੇ ਬਹਿਲਾ ਨੂੰ ਭੇਜਣੇ ਹੁਕਮ ਦੇਖਦਿਆ, ਮੇਰੀ ਤੁਸਾ ਉਪਰਿ ਖੁਸ਼ੀ ਹੈ, ਅਸਾ ਦਖਣ ਕੇ ਕੂਚ ਕੀਤਾ ਹੈ । ਜਿਨਿ ਸਿੱਖ ਸਾਡੇ ਨਾਲਿ ਚਲਣਾ ਹੋਇ ਤਿਨ ਹੁਕਮ ਦੇਖਦਿਆ ਹਜੂਰਿ ਆਵਣਾ...।

(ਸਮਤ 1763 ਮਿਤੀ ਕਤਕੇ 20)

ਸ਼ਹੀਦ ਬਿਲਾਸ ਦੇ ਕਥਨ ਅਨੁਸਾਰ ਭਾ: ਮਨੀ ਸਿੰਘ ਬਘੌਰ ਤੋਂ ਵਾਪਸ ਅੰਮ੍ਰਿਤਸਰ ਆ ਗਏ ਸਨ । ਗੁਰੂ ਸਾਹਿਬ ਦੇ ਦੱਖਣ ਚਲੇ ਜਾਣ ਦੇ ਉਪਰੰਤ ਸਿੱਖਾਂ ਵਿਚ ਕੁਝ ਉਦਾਸੀ ਛਾ ਗਈ ਸੀ । ਭਾਈ ਸਾਹਿਬ ਨੇ ਸਿੱਖਾਂ ਵਿਚ ਸ਼ਰਧਾ-ਭਾਵ ਕਾਇਮ ਰੱਖਣ ਤੇ ਉਨ੍ਹਾਂ ਦੀ ਉਦਾਸੀ ਨੂੰ ਦੂਰ ਕਰਨ ਦਾ ਇਕ ਢੰਗ ਬਾਬਾਣੀਆਂ ਕਹਾਣੀਆਂ ਕਰਨ ਦਾ ਸੋਚਿਆ । ਭਾਈ ਸੇਵਾ ਸਿੰਘ ਦੱਸਦੇ ਹਨ :

ਦੱਖਨ ਦਿਸ ਸਤਿਗੁਰੂ ਗਏ, ਸੰਗਤ ਭਈ ਉਦਾਸ ।<br>ਧੀਰਜ ਦੇਵੇ ਮਨੀ ਸਿੰਘ ਰੱਚ ਸਾਖੀਆਂ[2] ਖਾਸ । 99 । (ਸ਼ਹੀਦ ਬਿਲਾਸ)

ਸ੍ਰੀ ਦਸ਼ਮੇਸ਼ ਜੀ ਕੱਤਕ ਸੁਦੀ ਪੰਚਮੀ 1765 ਬਿ: (1708 ਈ:) ਨੂੰ ਨਦੇੜ (ਦਖੱਣ) ਵਿਚ ਜੋਤੀ ਜੋਤ ਸਮਾ ਗਏ । ਇਨ੍ਹਾਂ ਤੋਂ ਪਿੱਛੋਂ ਸਿੱਖੀ ਦੀ ਲਹਿਰ ਨੂੰ ਸੋਕੇ ਦਾ ਖ਼ਤਰਾ ਸੀ । ਭਾਈ ਮਨੀ ਸਿੰਘ ਨੇ ਸਮੇਂ ਦੀ ਨਜ਼ਾਕਤ ਨੂੰ ਪਛਾਣਦੇ ਹੋਏ ਸੰਮਤ 1766 ਬਿ: (1709 ਈ:) ਦੀ ਵੈਸਾਖੀ ਸ੍ਰੀ ਅੰਮ੍ਰਿਤਸਰ ਮਨਾਉਣ ਲਈ ਦੂਰ ਦੂਰ ਤੱਕ ਪਤ੍ਰ ਘੱਲੇ। ਇਹ ਢੰਗ ਜਥੇਬੰਦੀ ਨੂੰ ਮਜ਼ਬੂਤ ਕਰਨ ਦਾ ਸੀ ।

ਵੈਸਾਖੀ ਦੇ ਸਮੇਂ ਉੱਤੇ ਅੰਮ੍ਰਿਤਸਰ ਇੱਕ ਮਹਾਜਨ ਚੂਹੜ ਮੱਲ, ਜੋ ਭਾਈ ਸੇਵਾ ਸਿੰਘ ਦੇ ਕਥਨ ਅਨੁਸਾਰ ਸੋਢੀ ਨਿਰੰਜਣ ਰਾਇ ਦਾ ਸੇਵਕ ਸੀ, ਦੇ ਪੁਤ੍ਰ ਰਾਮੂ ਮੱਲ ਨਾਲ ਸਿੱਖਾਂ ਦੇ ਇਕ ਜੱਥੇ ਦਾ ਤੂਤਾਂ ਦੀਆਂ ਤੂਤੀਆਂ (ਗੋਲਾਂ) ਦੀ ਨਿਗੂਣੀ ਸੂਰਤ ਅਖਤਿਆਰ ਕਰ ਗਿਆ, ਤੇ ਜ਼ੋਰ ਲਗਾਉਣ ਦੇ ਬਾਵਜੂਦ ਉਹ ਧਨਾਢ ਸੁਲਾਹ ਸਫ਼ਾਈ ਲਈ ਤਿਆਰ ਨਾ ਹੋਇਆ । ਉਹ ਜਾ ਕੇ ਨਾਜ਼ਮ ਲਾਹੌਰ ਰਾਹੀਂ ਸਹਾਇ

1. ਇਸ ਤਰ੍ਹਾਂ 20 ਕੱਤਕ ਤੋਂ ਦੌਰੇ ਦੀ ਸਾਖੀ ਪੋਥੀ ਦੀ ਦੱਸੀ ਬਿੱਤ ਦੇ ਮੁਤਾਬਕ ਪੂਰੇ ਦਸ ਦਿਨ ਬਣਦੇ ਹਨ । ਕੱਤਕ ਸੁਦੀ ਪੰਚਮੀ ਨੂੰ 29 ਕੱਤਕ ਹੈ । ਇਸ ਤੋਂ ਸਪੱਸ਼ਟ ਹੈ ਕਿ ਭਾਈ ਮਨੀ ਸਿੰਘ ਉਸ ਵੇਲੇ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਸਨ, ਤੇ ਸਾਬੋ ਕੀ ਤਲਵੰਡੀ ਆਏ ਤੋਂ ਏਥੋਂ ਹਮ ਰਕਾਬ ਹੋ ਕੇ ਰਾਜਪੂਤਾਨੇਂ ਦੇ ਪ੍ਰਸਿੱਧ ਨਗਰ ਬਘੌਰ ਤੱਕ ਗਏ ਸਨ ।
2. ਭਾਈ ਮਨੀ ਸਿੰਘ ਜੀ ਖ਼ੁਦ ਸਾਖੀਆਂ, ਕਵਿਤਾ ਜਾਂ ਵਾਰਤਕ ਵਿਚ ਨਹੀਂ ਸਨ ਲਿਖਦੇ, ਲਿਖਣ ਵਾਲੇ ਸ਼ਰਧਾਲੂ ਤਾਂ ਹੋਰ ਹੁੰਦੇ ਸਨ, ਜਿਸ ਤਰ੍ਹਾਂ ਸੰਤ ਗੁਲਾਬ ਸਿੰਘ ਦੀ ਲਿਖੀ ਗੁਰ ਪ੍ਰਣਾਲੀ ਪੰਨਾ 23 ਵਿਚ ਗਿਆਨ ਰਤਨਾਵਲੀ ਦਾ ਟੀਕਾ ਭਾਈ ਮਨੀ ਸਿੰਘ ਪਾਸੋਂ ਸੁਣ ਕੇ ਭਾਈ ਸੂਰਤ ਸਿੰਘ ਬਾਠ ਪਿੰਡ ਵਾਲੇ ਨੇ ਕੀਤਾ, ਇਸੇ ਤਰ੍ਹਾਂ ਛੇਵੀਂ ਪਾਤਸ਼ਾਹੀ ਦੀ ਕਥਾ ਸੁਣ ਕੇ ਭਾਈ ਸੋਹਣ ਨੇ ਗੁਰੂ ਬਿਲਾਸ ਦੇ ਰੂਪ ਵਿਚ ਲਿਖੀ ਸੀ ।

ਹਾਕਮ ਪੱਟੀ ਨੂੰ ਚੜ੍ਹਾ ਲਿਆਇਆ, ਜੋ ਤਾਰਾ ਸਿੰਘ ਡਲ-ਵਾਂ ਦੇ ਹੱਥੋਂ 9 ਵੈਸਾਖ 1766 ਬਿ: (1709 ਈ:) ਨੂੰ ਮੈਦਾਨੇ ਜੰਗ[1] ਵਿੱਚ ਪਾਰ ਬੋਲਿਆ ।

ਚੂਹੜ ਮੱਲ ਇਹ ਹੇਠੀ ਸਹਾਰ ਨਾ ਸਕਿਆ ਤੇ ਦਾਦ-ਫਰਿਆਦ ਲੈ ਕੇ ਲਾਹੌਰ ਦੇ ਨਾਜ਼ਮ ਅਸਲਮ ਖ਼ਾਨ ਨੂੰ ਜਾ ਮਿਲਿਆ । ਉਸ ਨੇ ਇੱਕ ਚੌਧਰੀ ਦੇਵੇ ਨੂੰ ਮੁਲਖਈਆਂ ਤੇ ਕੁਝ ਆਪਣੀ ਫ਼ੌਜ ਦੇ ਕੇ ਚੂਹੜ ਮੱਲ ਦੀ ਸਹਾਇਤਾ ਲਈ ਅੰਮ੍ਰਿਤਸਰ ਭੇਜ ਦਿੱਤਾ । ਲੜਾਈ ਦੀ ਕਮਾਨ ਖ਼ੁਦ ਭਾਈ ਮਨੀ ਸਿੰਘ ਕਰ ਰਹੇ ਸਨ । ਸਿੱਖਾਂ ਨੇ ਮੁਲਖਈਆਂ ਤੇ ਨਾਜ਼ਮ ਦੀ ਫ਼ੌਜ ਨੂੰ ਨਠਾ ਦਿੱਤਾ । ਇਹ ਘਟਨਾ[2] 15 ਵੈਸਾਖ ਦੀ ਹੈ ।

ਕੇਸਰ ਸਿੰਘ ਛਿੱਬਰ ਨੇ ਬੰਸਾਵਲੀ ਨਾਮਾ ਦੇ ਚਰਨ ਚੌਧਵੇਂ ਵਿਚ ਇਹ ਵਾਕਿਆ ਮਾਤਾ ਸਾਹਿਬ ਦੇਵਾਂ ਦੇ ਚਲਾਣੇ ਤੋਂ ਬਾਅਦ ਦਾ ਦਿੱਤਾ ਹੈ, ਤੇ ਮਾਤਾ ਜੀ ਦਾ ਚਲਾਣਾ ਇਨ੍ਹਾਂ 1788 ਬਿ: (1731 ਈ:) ਵਿਚ ਦੱਸਿਆ ਹੈ । ਭਾਈ ਸੇਵਾ ਸਿੰਘ ਤੇ ਭੱਟ ਵਹੀਆਂ ਅਨੁਸਾਰ ਇਹ ਘਟਨਾ ਵੈਸਾਖ 1766 ਬਿ: (1709 ਈ:) ਦੀ ਹੈ । ਕਵਿ ਦਰਸ਼ਨ ਰਚਿਤ ਵਾਰ ਅੰਮ੍ਰਿਤਸਰ ਵਿਚ ਇਉਂ ਲਿਖਿਆ ਹੈ :

ਸੰਮਤ ਸਤਾਰਾਂ ਸੈ ਛਿਆਠ ਰਾਜ ਬਹਾਦਰ ਸ਼ਾਹੀ ।
ਚੱਕ ਗੁਰੂ ਕਾ ਘਰ ਨਾਨਕ ਕਾ, ਦਿਨੁ ਦਿਨੁ ਕਲਾ ਸਵਾਈ । ੩।...
ਸਹਲ ਕੰਮ ਤੋਂ ਕਾਵਸ ਉਠੀ, ਕੀ ਬਾਬਤ ਤਰ ਕਾਰੀ ।
ਦਿਨ ਬੈਸਾਖੀ ਤੂਤ ਝੜਾਏ, ਖੋਹੀ ਸਿੰਘਾਂ ਖਾਰੀ ।4।

ਸੁਆਦਲੀ ਗੱਲ ਇਹ ਹੈ ਕਿ ਕੇਸਰ ਸਿੰਘ ਛਿੱਬਰ ਤੇ ਬਾਕੀ ਲਿਖਾਰੀਆਂ ਨੇ ਇਹ ਹਰ ਦੋ ਲੜਾਈਆਂ ਨਾਜ਼ਮ ਅਸਲਮ ਖ਼ਾਨ ਲਾਹੌਰ ਦੇ ਵਕਤ ਹੋਈਆਂ ਦੱਸੀਆਂ ਹਨ, ਤੇ ਇਹ ਨਾਜ਼ਮ ਬਾਦਸ਼ਾਹ ਬਹਾਦੁਰ ਸ਼ਾਹ ਦੇ ਵਕਤ ਸੀ । ਬਹਾਦੁਰ ਸ਼ਾਹੀ ਰਾਜ 22 ਅਪ੍ਰੈਲ ਸੰਨ 1707 ਈ: ਤੋਂ ਆਰੰਭ ਹੋ ਕੇ 17 ਫ਼ਰਵਰੀ 1712 ਈ: ਤੱਕ ਹੈ । ਬਹਾਦੁਰ ਸ਼ਾਹ ਦੇ ਪਿੱਛੋਂ ਜਹਾਂਦਰ ਸ਼ਾਹ ਤੇ ਇਸ ਦੇ ਵੇਲੇ ਲਾਹੌਰ ਦਾ ਨਾਜ਼ਮ ਜ਼ਬਰਦਸਤ ਖ਼ਾਨ ਸੀ, ਤੇ ਫ਼ੱਰੁਖ਼ਸੀਅਰ, ਮੁਹਮੰਦ ਸ਼ਾਹ ਅਤੇ ਅਹਿਮਦ ਸ਼ਾਹ ਵੇਲੇ ਅਬਦੁੱਸਮਦ ਖ਼ਾਨ ਤੇ ਉਸ ਦੇ ਪੁਤ੍ਰ-ਪੋਤ੍ਰੇ ਜ਼ਕਰੀਆ ਖਾਨ, ਯਹਈਆ ਖਾਨ ਤੇ ਸ਼ਾਹ ਨਿਵਾਜ਼ ਖਾਨ ਸਨ ।

---

1. ਸਿੰਘਾਂ ਦੀ ਇਨ੍ਹਾਂ ਜੰਗਾਂ ਦੀ ਫ਼ਤਹ ਦਾ ਜ਼ਿਕਰ ਜੈ ਪੁਰ ਰਾਜ ਦੀਆਂ ਖਬਰਾਂ ਵਿਚ ਭੀ ਆਇਆ ਹੈ । 29 ਰਬੀ-ਉਲ-ਅਵੱਲ 1122 ਹਿ: (19 ਜੇਠ, 1767 ਬਿ:) ਦੇ ਨੇੜੇ ਜਦੋਂ ਬਹਾਦੁਰ ਸ਼ਾਹ ਬਾਦਸ਼ਾਹ ਦਖਣੋਂ ਮੁੜ ਕੇ ਰਾਜਪੂਤਾਨੇ ਵਿਚ ਟੋਡੇ ਪੜਾਉ ਤੇ ਪਹੁੰਚਿਆ ਤਾਂ ਬਾਦਸ਼ਾਹ ਦੇ ਪੁੱਛਣ ਤੇ ਖਾਲਸਾ ਸਿੱਖਾਂ ਦੀ ਹਕੀਕਤ ਬਿਆਨ ਕਰਦਿਆਂ ਇਉਂ ਦੱਸਿਆ :
"ਸਭ ਤੋਂ ਪਹਿਲਾ ਤੁਲਕਾ ਪਰਗਣਾ ਪਟੀ ਵਿਚ ਚੱਕ ਪਿੰਡ- ਜੋ ਗੁਰੂ ਚੱਕ ਕੇ ਮਸ਼ਹੂਰ ਹੈ, ਜੁਧ ਦਾ ਅਉਸਰ ਬਣਿਆ । ਖਾਲਸਾ ਸਿੱਖ ਜਿਤ ਗਏ । ਲਾਹੌਰ ਵਲੋਂ ਭੇਜੀ ਗਈ ਜਮੀਅਤ ਉਨ੍ਹਾਂ ਤੇ ਕਾਬੂ ਨਾ ਪਾ ਸਕੀ, ਸਗੋਂ ਉਹ ਜਲੰਧਰ ਵਲ ਸਾਰੇ ਦੇਸ਼ ਉਤੇ ਛਾ ਗਏ ਤੇ ਲੁੱਟ ਮਾਰ ਕਰਨ ਡਹਿ ਪਏ । ਇਨ੍ਹਾਂ ਹੰਗਾਮਿਆਂ ਵਿਚ ਵਜ਼ੀਰ ਖਾਂ ਨੇ ਆਪਣੀਆਂ ਫ਼ੌਜਾਂ ਭੇਜੀਆਂ। ਭਾਵੀ ਵਸ ਉਨ੍ਹਾਂ ਦੇ ਸਰਦਾਰ ਭੀ ਮਾਰੇ ਗਏ ।"
2. ਇਸ ਦੀ ਪ੍ਰੋੜ੍ਹਤਾ ਕਵੀ ਦਰਸ਼ਨ ਰਚਿਤ 'ਵਾਰ ਅੰਮ੍ਰਿਤਸਰ ਕੀ' ਤੇ ਪ੍ਰਾਚੀਨ ਪੰਥ ਪ੍ਰਕਾਸ਼ (ਛਾਪ ਤੀਸਰੀ, ਪੰਨਾ 203) ਤੋਂ ਵੀ ਹੋ ਜਾਂਦੀ ਹੈ ।

ਇਸ ਤਰ੍ਹਾਂ ਭਾਈ ਮਨੀ ਸਿੰਘ ਦੀ ਜਿੱਤ[1] ਪੰਜਾਬ ਵਿਚ ਮੁਗਲ ਰਾਜ ਦੀ ਅਧੋਗਤੀ ਦੇ ਇਤਿਹਾਸ ਵਿਚ ਇਕ ਅਹਿਮ ਪੜਾਅ ਸਮਝਣੀ ਚਾਹੀਦੀ ਹੈ । ਇਸ ਵੇਲੇ ਭਾਈ ਸਾਹਿਬ ਦੀ ਉਮਰ 35 ਬਰਸਾਂ ਦੀ ਸੀ ।

30 ਮੱਘਰ 1767 ਬਿ: (30 ਨਵੰਬਰ, 1710 ਈ:) ਨੂੰ ਬਾਬਾ ਬੰਦਾ ਸਿੰਘ ਜੀ ਲੋਹਗੜ੍ਹ ਦੇ ਕਿਲ੍ਹੇ ਵਿਚੋਂ ਆਪਣੀ ਜਗਾ ਭਾਈ ਗੁਲਾਬ ਸਿੰਘ ਬਖਸ਼ੀ ਨੂੰ ਛੱਡ ਕੇ ਘੇਰੇ ਵਿਚੋਂ ਨਿਕਲ ਜਾਣ ਤੇ ਕਾਮਯਾਬ ਹੋ ਗਏ । ਅਗਲੇ ਦਿਨ ਕਿਲ੍ਹਾ ਬਾਦਸ਼ਾਹੀ ਫ਼ੌਜਾਂ ਨੇ ਫ਼ਤਹਿ ਕਰ ਲਿਆ । ਇਸ ਤਰ੍ਹਾਂ ਸਾਰਾ ਦੇਸ਼ ਸਿੱਖਾਂ ਦੇ ਹੱਥੋਂ ਨਿਕਲ ਗਿਆ । ਹਕੂਮਤ ਵਲੋਂ ਖ਼ਾਲਸਾ-ਲਹਿਰ ਨੂੰ ਦਬਾਉਣ ਵਾਸਤੇ ਪੂਰੀ ਤਾਕਤ ਤੋਂ ਕੰਮ ਲਿਆ ਗਿਆ । ਇਸ ਦਾ ਅਸਰ ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਤੇ ਵੀ ਪਿਆ । ਮੁਸੱਦੀ (ਕਾਰਕੁਨ) ਸਭ ਭਾਈ ਸਾਹਿਬ ਦਾ ਸਾਥ ਛੋੜ ਗਏ । ਪਰ ਇਹ ਨਿਰਭੈ, ਨਿਰਮਾਣ ਅਤੇ ਨਿਸ਼ਕਾਮ ਸੇਵਕ 'ਸੇਵਕ ਕਉ ਸੇਵਾ ਬਨਿ ਆਈ' ਦੇ ਸ਼ੁਭ ਭਾਵ ਨੂੰ ਸਮਝਦਾ ਹੋਇਆ ਗੁਰ-ਦਰਬਾਰ ਦੀ ਸੇਵਾ ਤੇ ਡਟਿਆ ਰਿਹਾ । ਪਤਾ ਇਹ ਸਾਨੂੰ ਭਾਈ ਸਾਹਿਬ ਦੀ ਆਪਣੀ ਪਤ੍ਰਿਕਾ[2], ਜੋ ਉਨ੍ਹਾਂ ਲੋਹਗੜ੍ਹ ਦੀ ਘਟਨਾ ਤੋਂ ਪੌਣੇ ਚਾਰ ਮਹੀਨੇ ਬਾਅਦ 22 ਵੈਸਾਖ ਨੂੰ ਪੂਜ ਮਾਤਾ ਸੁੰਦਰੀ ਦੀ ਸੇਵਾ ਵਿਚ ਅੰਮ੍ਰਿਤਸਰ ਤੋਂ ਦਿੱਲੀ ਭੇਜੀ ਸੀ, ਲੱਗਦਾ ਹੈ ।

ਸੰਮਤ 1768 ਬਿ: (1711ਈ:) ਵਿਚ ਹੀ ਬਾਦਸ਼ਾਹ ਬਹਾਦੁਰ ਸ਼ਾਹ ਦੇ ਜਨਮ ਦਿਨ ਉਤੇ ਮਾਘੀ ਵਾਲੇ ਦਿਨ ਅੰਮ੍ਰਿਤਸਰ ਦੀ 12 ਪਿੰਡਾਂ ਦੀ ਜਾਗੀਰ, ਜੋ ਪਹਿਲੋਂ ਜ਼ਬਤ ਸੀ, ਮਾਤਾ ਜੀ ਦੇ ਪਾਲਿਤ ਪੁਤ੍ਰ ਅਜੀਤ ਸਿੰਘ ਰਾਹੀਂ ਵਾਪਸ ਮਿਲੀ ਸੀ । ਇਸ ਦੇ ਇੰਤਜ਼ਾਮ ਵਾਸਤੇ, ਰਤਨ ਸਿੰਘ ਭੰਗੂ ਦੇ ਕਥਨ ਅਨੁਸਾਰ, ਮਾਤਾ ਜੀ ਨੇ ਭਾਈ ਮਨੀ ਸਿੰਘ ਨੂੰ ਸਮਝਾ-ਬੁਝਾ ਕੇ ਸ੍ਰੀ ਅੰਮ੍ਰਿਤਸਰ[3] ਭੇਜਿਆ।

ਸੰਮਤ 1771-12 ਬਿ: (1714-15 ਈ:) ਵਿਚ ਲਹਿੰਦੇ ਦੀਆਂ ਸਿੱਖ ਸੰਗਤਾਂ ਦੇ ਪ੍ਰੇਮ ਨੂੰ ਸਾਹਮਣੇ ਰੱਖ ਕੇ ਭਾਈ ਮਨੀ ਸਿੰਘ ਜ਼ਿਲਾ ਝੰਗ ਦੇ ਪਿੰਡ ਬਾਗਾਂ ਵਾਲੇ ਪਹੁੰਚੇ ਤੇ ਏਥੋਂ ਦੇ ਗੁਰਦਵਾਰੇ ਨਾਨਕ ਸਰ ਵਿਚ ਭਾਈ ਭਗਤ ਸਿੰਘ 'ਸਿੱਕਾ' ਆਦਿ ਸ਼ਰਧਾਲੂਆਂ ਦੇ ਕਹਿਣ ਤੇ ਕੁਝ ਸਮਾਂ ਠਹਿਰ, ਛੇਵੇਂ ਸਤਿਗੁਰਾਂ ਦੀ ਕਥਾ ਸੁਣਾਈ ਤੇ ਸਮਾਪਤੀ ਤੇ ਭਾਈ ਸੋਹਨ ਜੀ ਇਉਂ ਲਿਖਦੇ ਹਨ :

ਐਸੇ ਕਹਿ ਬਹੁ ਧੀਰ ਦੇ ਮਨ ਮੈਂ ਅਨੰਦ ਠਾਨ ।
ਮਨੀ ਸਿੰਘ ਤਬ ਹੀ ਕੀਓ ਨਿਜ 'ਪੁਰ' ਓਰ ਪਿਆਨ । 634।

(ਗੁਰ ਬਿਲਾਸ ਪਾ: 6, ਅਧਿਆਇ 21)

ਲਊ ਪਿੰਡਾ ਜ਼ਿਲਾ ਝੰਗ ਦੇ ਉਦਾਸੀ ਸੰਤਾਂ ਦੀਆਂ ਸਾਖੀਆਂ ਅਨੁਸਾਰ ਜਾਪਦਾ ਹੈ ਕਿ ਇਸ ਸਮੇਂ ਸੰਤ ਪ੍ਰੇਮ ਦਾਸ ਜੀ ਤੇ ਭਾ: ਮਹਾਂ ਸਿੰਘ 'ਬੜੀ' ਨਾਲ ਤ੍ਰੇਮੂ ਪੱਤਣ ਤੋਂ ਪਾਰ ਹੈ ਇਸ ਨਗਰ ਵਿਚ ਕੁਝ

---

1. ਅਜੇ ਬਾਬਾ ਬੰਦਾ ਸਿੰਘ ਜੀ ਪੰਜਾਬ ਵਿਚ ਪ੍ਰਗਟ ਨਹੀਂ ਸਨ ਹੋਏ ।
2. ਦੇਖੋ, ਅੰਤਿਕਾ 2
3. ਮਾਤਾ ਭੇਜਯੋ ਤਿਸੀ ਕੋ ਦਿੱਲੀ ਤੇ ਸਮਝਾਇ ।
ਅੰਮ੍ਰਿਤਸਰ ਚੜ੍ਹਤੀ ਚੜ੍ਹੇ, ਸਿੱਖਨ ਜਾਇ ਖਵਾਇ ।੬।
ਤਿਸ ਨੇ ਆਇ ਬੰਦੋਬਸਤ ਕੀਆ ।
ਮਾਤਾ ਚੜ੍ਹਾਵਾ ਖਾਲਸੇ ਬਖਸੀਆ ।

(ਪ੍ਰਾਚੀਨ ਪੰਥ ਪ੍ਰਕਾਸ਼, ਛਾਪ ਤੀਸਰੀ, ਪੰਨਾ 222)

ਸਮਾਂ ਠਹਿਰੇ । ਫਿਰ ਵਾਪਸ ਸ੍ਰੀ ਅੰਮ੍ਰਿਤਸਰ ਕਦੋਂ ਆਏ, ਅਜੇ ਤੱਕ ਕੋਈ ਐਸੀ ਲਿਖਤ ਨਹੀਂ ਮਿਲੀ ।

ਸੰਮਤ 1780 ਬਿ: (1723 ਈ:) ਦੀ ਦੀਪਮਾਲਾ ਨੂੰ ਬੰਦਈ ਤੇ ਅਕਾਲ ਪੁਰਖੀਆਂ (ਤੱਤ ਖਾਲਸਾ) ਦਾ ਝਗੜਾ[1] ਨਿਪਟਾਉਣ ਸਮੇਂ ਆਪ ਸ੍ਰੀ ਅੰਮ੍ਰਿਤਸਰ ਹੀ ਸਨ, ਤੇ ਦੋਹਾਂ ਪਾਰਟੀਆਂ ਨੇ ਇਨ੍ਹਾਂ ਨੂੰ ਸਾਲਸ ਮੰਨ ਲਇਆ, ਤੇ ਇਨ੍ਹਾਂ ਬੜੇ ਸੁਚੱਜੇ ਢੰਗ ਨਾਲ ਝਗੜੇ ਦਾ ਨਿਪਟਾਰਾ ਕੀਤਾ ਸੀ :

ਸਮਤ ਸਤ੍ਰਾਂ ਸੈ ਬਿਤੈ ਊਪਰਿ ਅੱਸੀ ਹੇਰ ।
ਧਿਆ ਭਯੋ ਪੂਰਨ ਇਹੈ ਝਗਰਾ ਪੰਥ ਨਿਬੇਰ ।

(ਗਿ: ਗਿਆਨ ਸਿੰਘ ਕ੍ਰਿਤ ਪੰਥ ਪ੍ਰਕਾਸ਼, ਛਾਪ ਦੂਸਰੀ ਲਾਹੌਰੀ, ਪੰਨਾ 359)

ਉਸ ਵੇਲੇ ਦੀਆਂ ਹਰ ਦੋ ਪਾਰਟੀਆਂ ਨੇ ਭਾਈ ਸਾਹਿਬ ਨੂੰ ਆਗੂ ਮੰਨ ਕੇ ਜਿਸ ਗੱਦੀ ਤੇ ਮਹੰਤ ਅਮਰ ਸਿੰਘ ਖੇਮ ਕਰਣੀਆਂ ਬੈਠਾ ਸੀ, ਉਸ ਤੇ ਇਨ੍ਹਾਂ ਨੂੰ ਬੈਠਾ ਦਿੱਤਾ :

ਜਹਿ ਬੰਦਯਨ ਥੀ ਗਦੀ ਲਗਾਈ । ਤਿੰਹ ਥਾਂ ਬੈਠਯੋ ਮਨੀ ਸਿੰਘ ਭਾਈ ।
ਆਇ ਸ਼ਰਨ ਜੋ ਉਸ ਕੀ ਪਰੈ । ਲਾਇ ਤਨਖ਼ਾਹ ਤਿੰਹ ਖਾਲਸੋ ਕਰੈ । 15 ।
ਨਾਨੂ ਸਿੰਘ ਹੁਤੇ ਢੇਸੀਲੇ ਵਾਲੋ । ਲਾਹੌਰਾ ਸਿੰਘ ਤੇ ਸਯਾਮ ਸਿੰਘ ਕਲਾਲੋ ।
ਔ ਬਖਸ਼ੀਸ ਸਿੰਘ ਮਿਲਤੀ ਕੇਈ । ਪਿੰਡ ਚਮਾਰੀ ਤਿਸ ਘਰ ਖੇਈ ।16।
ਤਊ ਖਾਲਸੇ ਫੜ ਕਰ ਓਏ । ਨੀਲ ਬਸਤ ਕਰ ਛੱਡੇ ਸੋਏ ।17।

(ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਛਾਪ ਤੀਸਰੀ, ਪੰਨਾ 170)

ਭੰਗੂ ਜੀ ਅੱਗੇ ਚੱਲ ਕੇ ਪੰਨਾ 222 ਉਤੇ ਇਉਂ ਲਿਖਦੇ ਹਨ :

ਸਿਖਨ ਕੋ ਸਿਖੀ ਦ੍ਰਿੜਾਵੈ । ਸਿਖੀਓਂ ਚੁਕੈ ਤਿਸ ਤਨਖਾਹ ਲਾਵੈ । 4 ।...
ਪੁਜਾਰਨ ਸਿਰ ਬਡੋ ਪੁਜਾਰੀ । ਹੁਤੋਂ ਸਤਿਗੁਰੁ ਘਰ ਬਡ ਇਤਬਾਰੀ ।
ਅਕਾਲ ਬੁੰਗੇ ਕੇ ਤਖਤ ਸੁ ਬੈਠੇ । ਖਤਾਦਾਰ ਕੇ ਕੰਨ ਸੁ ਐਂਠੇ । 8 ।

ਭਾਈ ਸਾਹਿਬ ਦੀ ਉਮਰ ਇਸ ਵੇਲੇ ਉਨਾਸੀ ਵਰ੍ਹਿਆਂ ਦੀ ਸੀ । ਇਹ ਸਪੱਸ਼ਟ ਹੈ ਕਿ ਉਹ ਬਾਹਰ ਮੈਦਾਨ ਵਿਚ ਜਾ ਕੇ ਅਗਵਾਈ ਨਹੀਂ ਸਨ ਕਰ ਸਕਦੇ, ਬਲਕਿ ਇੱਕ ਬਜ਼ੁਰਗ ਦੀ ਹੈਸੀਯਤ ਵਿਚ ਸਲਾਹ-ਮਸ਼ਵਰਾ ਦੇ ਸਕਦੇ ਸਨ । ਇਹ ਸਮਝੌਤਾ ਪੰਥ ਲਈ ਤਾਂ ਸੁਖਦਾਈ ਹੋਇਆ, ਪਰੰਤੂ ਹਕੂਮਤ ਦੇ ਦਿਲ ਅੰਦਰ ਕੰਡੇ ਵਾਂਗੂ ਰੜਕਿਆ, ਜਿਸ ਦਾ ਅਸਰ ਦਿੱਲੀ ਦਿਆਂ ਸਿੱਖਾਂ ਤੇ ਮਾੜਾ ਪਿਆ। ਸ਼ਹੀਦ ਬਿਲਾਸ ਦੇ ਕਥਨ ਅਨੁਸਾਰ ਇਹ ਖ਼ਬਰ ਭਾਈ ਸਾਹਿਬ ਨੂੰ ਅੰਮ੍ਰਿਤਸਰ ਪਹੁੰਚੀ ਕਿ ਸਤਿਗੁਰਾਂ ਦੇ ਰਿਸ਼ਤੇਦਾਰ ਭਾਈ ਸਾਹਿਬ ਸਿੰਘ, ਜੋ ਮਾਤਾ ਸਾਹਿਬ ਕੌਰਾਂ ਦੇ ਭਰਾ ਸਨ, 60 ਬਲੀ ਸਿੰਘਾਂ ਸਮੇਤ ਇਸ ਹੋਏ ਸਮਝੌਤੇ ਤੋਂ ਤਿਨ ਕੁ ਮਹੀਨੇ ਬਾਅਦ ਮਾਘ ਸੁਦੀ ਚੌਥ ਸੰਮਤ 1780 ਬਿ: (1723 ਈ:) ਨੂੰ ਸ਼ਹਾਦਤ ਪਾ ਗਏ, ਤੇ ਅਗਲੇ ਦਿਨ

---

1. ਬੰਦਈਆਂ ਦਾ ਆਗੂ 'ਆਈਨਾ ਖੇਮਕਰਨ' ਦੇ ਅਨੁਸਾਰ, ਰਘੁਪਤ ਰਾਇ ਨਿਬਰ ਕੰਬੋ ਦਾ ਪਿਤ੍ਰ ਅਮਰ ਸਿੰਘ ਖੇਮਕਰਨੀਆਂ ਸੀ, ਤੇ ਦੂਜੇ ਪਾਸੇ ਬਾਵਾ ਬਿਨੋਦ ਸਿੰਘ ਖੰਡੂਰ ਸਾਹਿਬ ਵਾਲਾ । ਇਨ੍ਹਾਂ ਦਾ ਆਪਸ ਵਿਚ ਮੱਤ-ਭੇਦ, ਮਹਿਮਾ ਪ੍ਰਕਾਸ਼ ਦੇ ਕਥਨ ਅਨੁਸਾਰ, ਸੰਮਤ 1772 ਬਿ: (1715 ਈ:) ਨੂੰ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਹੋਇਆ ਸੀ, ਤੇ ਬਾਬਾ ਬਿਨੋਦ ਸਿੰਘ ਜੀ ਫ਼ੈਸਲੇ ਦੇ ਮੁਤਾਬਕ ਗੜ੍ਹੀ ਵਿਚੋਂ ਚਲੇ ਗਏ ਸਨ । ਭਾਈ ਸੇਵਾ ਸਿੰਘ ਦੇ ਕਹਿਣ ਅਨੁਸਾਰ ਬਾਬਾ ਬੰਦਾ ਸਿੰਘ ਦੀ ਸ਼ਹੀਦੀ ਤੋਂ ਛੇ ਸਾਲ ਬਾਅਦ ਇਸ ਮੱਤ-ਭੇਦ ਨੇ ਪੰਥ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ ਤੇ ਅਖ਼ੀਰ 1780 ਬਿ: ਦੀ ਦੀਪਮਾਲਾ ਤੇ ਦੋਵੇਂ ਪਾਰਟੀਆਂ ਦਾ ਸਮਝੌਤਾ ਭਾਈ ਸਾਹਿਬ ਨੇ ਕਰਾ ਦਿੱਤਾ ਸੀ ।

ਮਾਤਾ ਜੀ ਦੇ ਪਾਲਿਤ ਪੁਤ੍ਰ ਸਾਹਿਬ ਅਜੀਤ ਸਿੰਘ[1] ਨੂੰ ਹਾਥੀ ਦੇ ਪੈਰਾਂ ਨਾਲ ਬੰਨ੍ਹ ਕੇ ਮਰਵਾ ਦਿੱਤਾ ਗਿਆ । ਇਸ ਦੀ ਪੁਸ਼ਟੀ ਭਾਈ ਕੇਸਰ ਸਿੰਘ ਜੀ ਛਿੱਬਰ ਕਰਦੇ ਹਨ, ਤੇ ਬੁਰਹਾਨਪੁਰ ਦੀ ਇੱਕ ਆਦਿ ਬੀੜ ਵਿਚ ਇਉਂ ਲਿਖਿਆ ਹੈ :

ਸੰਮਤ 1780 ਮਾਘ ਸੁਦੀ 5 'ਸ੍ਰੀ ਵਾਹਿਗੁਰੂ' ਅਜੀਤ ਸਿੰਘ
ਜੀ ਸਮਾਣੇ ਦਿੱਲੀ ਵਿਚ ਵਾਰ ਸ਼ੁਕਰ ਛਿਅ ਘੜੀ ਦਿਨ ਚੜੇ
ਆਗੇ ਗੁਰੂ ਭਾਨੇ ਕਾ ਖਾਬਿੰਦ ।

(ਚਰਿਤ੍ਰ ਜੋਤੀ ਜੋਤ ਸਮਾਵਣੇ ਕਾ, ਡੇਰਾ ਉਦਾਸੀਆਂ, ਮਹੱਲਾ ਸਿੰਧੀਪੁਰ)

ਇਸ ਤਰ੍ਹਾਂ ਭਾਈ ਮਨੀ ਸਿੰਘ ਤੇ ਦਿੱਲੀ ਵਾਲਿਆਂ ਮੁਖੀ ਸਿੱਖਾਂ ਦੇ ਵਿਚਕਾਰ, ਜਿਹੜੀ ਸੰਗਲੀ ਸੀ, ਉਹ ਟੁੱਟ ਗਈ। ਸਾਹਿਬ ਅਜੀਤ ਸਿੰਘ ਦੀ ਸ਼ਹੀਦੀ ਤੇ ਮਾਤਾ ਜੀ ਦਾ ਦਿੱਲੀ ਛੋੜ ਕੇ ਮਥਰਾ ਚਲੇ ਜਾਣਾ ਰਾਜਸੀ ਤੌਰ ਤੇ ਇੱਕ ਬਹੁਤ ਵੱਡੀ ਸੱਟ ਸੀ । ਇਸ ਘਟਨਾ ਤੋਂ ਇੱਕ ਸਾਲ ਪਹਿਲੋਂ ਭਾਈ ਸਾਹਿਬ ਦਾ ਨਿਕਟ ਵਰਤੀ ਸਾਥੀ ਭਾਈ ਤਾਰਾ ਸਿੰਘ ਡਲ-ਵਾਂ, ਜੋ ਰਾਜਸੀ ਤੌਰ ਤੇ ਚੰਗਾ ਸੂਝ-ਬੂਝ ਵਾਲਾ ਸਿੰਘ ਸੀ, ਮਾਘ ਵਦੀ ਚੌਥ ਸੰਮਤ 1779 ਬਿ: (1722 ਈ:) ਨੂੰ 22 ਚੋਣਵਿਆਂ ਸਿੰਘਾਂ ਸਮੇਤ ਸ਼ਹੀਦੀ ਪਾ ਗਿਆ ਸੀ । ਇਹ ਸਮਾਂ ਭਾਈ ਸਾਹਿਬ ਦੇ ਇਮਤਿਹਾਨ ਦਾ ਸੀ, ਜਦੋਂ ਕਿ ਚਾਰੋਂ ਤਰਫ਼ ਖ਼ਾਲਸੇ ਦਾ ਪੱਤਾ ਪੱਤਾ ਵੈਰੀ ਸੀ ।

## 6.

ਸੰਮਤ 1780 ਬਿ: ਤੋਂ ਲੈ ਕੇ 1790 ਬਿ: ਤੱਕ ਦੇ ਸਮੇਂ ਦਾ ਕੁਝ ਥਹੁ-ਪਤਾ ਨਹੀਂ ਚੱਲਦਾ ਕਿ ਭਾਈ ਮਨੀ ਸਿੰਘ ਨੇ ਅੰਮ੍ਰਿਤਸਰ ਵਿਚ ਕਿਨਾ ਚਿਰ ਨਿਵਾਸ ਕੀਤਾ ਤੇ ਬਾਹਰ ਸਿੱਖ-ਸੰਗਤਾਂ ਦੇ ਸੱਦੇ ਤੇ ਕਿੱਥੇ ਕਿੱਥੇ ਗਏ । ਸ਼ਹੀਦ ਬਿਲਾਸ ਦੇ ਕਥਨ ਅਨੁਸਾਰ ਸੰਮਤ 1790 ਬਿ: (1733 ਈ:) ਦੀ ਦੀਪਮਾਲਾ ਦੇ ਮੇਲੇ ਦੀ ਮਨਜ਼ੂਰੀ ਦਸ ਦਿਨ ਵਾਸਤੇ ਭਾਈ ਸਾਹਿਬ ਨੇ ਲਾਹੌਰੀ ਸਿੱਖ ਭਾਈ ਸੂਰਤ ਸਿੰਘ[2] 'ਸੂਰੀ' ਤੇ ਭਾਈ ਸੁਬੇਗ ਸਿੰਘ 'ਜੰਬਰ' ਆਦਿ ਰਾਹੀਂ ਹਾਸਲ ਕਰ ਲਈ ਸੀ ।

ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਵਣ ਤੋਂ ਪਿੱਛੋਂ ਇਕੋ ਸਮੇਂ, ਦੇਸ ਵਿਚ ਤਿੰਨ ਵੱਡੇ ਸਿੱਖ-ਕੇਂਦਰ ਬਣ ਗਏ ਸਨ: ਪਹਿਲਾ ਅੰਮ੍ਰਿਤਸਰ, ਜੋ ਸਤਿਗੁਰਾਂ ਦੇ ਸਮੇਂ ਤੋਂ ਹੀ ਚਲਾ ਆਉਂਦਾ ਸੀ ਤੇ, ਦੂਸਰਾ ਦਿੱਲੀ ਤੇ ਤੀਸਰਾ ਸਰਹੰਦ । ਇਸ ਵੇਲ ਸਿਰਫ਼ ਇਹ ਇਕੋ ਹੀ ਸੀ, ਜੋ 1780 ਬਿ: ਦੇ ਬਾਅਦ ਹਕੂਮਤ ਦੀਆਂ ਅੱਖਾਂ ਵਿਚ ਰੜਕ ਰਿਹਾ ਸੀ ।ਜਦ ਮੇਲਾ ਨੇੜੇ ਆ ਗਿਆ ਤਾਂ ਮੁਖ਼ਬਰਾਂ ਨੇ ਲਾਹੌਰ ਸਰਕਾਰ ਨੂੰ ਉਕਸਾਉਣਾ ਸ਼ੁਰੂ ਕੀਤਾ । ਇਹ ਖ਼ਬਰਾਂ ਲਾਹੌਰੀ ਸਿੱਖਾਂ ਰਾਹੀਂ ਭਾਈ ਮਨੀ ਸਿੰਘ ਨੂੰ ਵੀ ਪਹੁੰਚ ਗਈਆਂ । ਇਸ ਤਰ੍ਹਾਂ ਮੇਲੇ ਵਿਚ ਰੁਕਾਵਟ ਪੈਦਾ ਹੋ ਗਈ ।

ਸ਼ਹੀਦ ਬਿਲਾਸ ਦੇ ਕਥਨ ਅਨੁਸਾਰ ਭਾਈ ਮਨੀ ਸਿੰਘ ਦੀ ਜਵਾਬ ਤਲਬੀ ਹੋਈ, ਤੇ ਇਨ੍ਹਾਂ ਭਾਈ ਭੂਪਤ ਸਿੰਘ ਤੇ ਗੁਲਜ਼ਾਰ ਸਿੰਘ ਨੂੰ ਲਾਹੌਰ ਭੇਜ ਦੁਬਾਰਾ ਦਸ ਦਿਨ ਵਾਸਤੇ ਵੈਸਾਖੀ ਦੇ ਮੇਲੇ

---

1. ਇਨ੍ਹਾਂ ਤੇ ਇੱਕ ਬੇਨਵਾ ਫ਼ਕੀਰ ਦੇ ਮਰਵਾਉਣ ਦਾ ਝੂਠਾ ਵਕੂਆ ਬਣਾ ਕੇ ਬਾਦਸ਼ਾਹ ਮੁਹੰਮਦ ਸ਼ਾਹ ਨੇ ਇਨ੍ਹਾਂ ਨੂੰ ਮਰਵਾ ਦਿੱਤਾ ਸੀ । ਮਾਤਾ ਸੁੰਦਰੀ ਜੀ ਆਪਣੀ ਨੂੰਹ ਤੇ ਪੋਤ੍ਰੇ ਹਠੀ ਸਿੰਘ ਨੂੰ ਨਾਲ ਲੈ ਕੇ ਭਰਤ ਗੜ੍ਹ ਦੇ ਰਸਤੇ ਮਥਰਾ ਪਹੁੰਚ ਗਈ ।
2. ਸੂਰਤ ਸਿੰਘ ਦੀ ਪੁਤ੍ਰੀ ਜੈ ਦਈ ਦੀ ਸ਼ਾਦੀ ਹਕੀਕਤ ਰਾਇ ਦੇ ਪੁਤ੍ਰ ਬਿਜੈ ਸਿੰਘ ਨਾਲ ਹੋਈ ਸੀ । ਭਾਈ ਸੂਰਤ ਸਿੰਘ. ਭਾਈ ਬਖਤ ਮਲ, ਜੋ ਛੇ ਬਖਸ਼ਿਸ਼ਾਂ ਵਿਚੋਂ ਉਦਾਸੀ ਸੀ, ਦੇ ਪੁਤ੍ਰ ਤੇ ਭਾਈ ਸਬਲੋ ਦੇ ਪੋਤ੍ਰੇ ਨਗਰ ਜਲਾਲ ਪੁਰ ਜੱਟਾਂ (ਗੁਜਰਾਤ) ਦੇ ਵਸਨੀਕ ਸਨ ।

ਦੀ ਇਜਾਜ਼ਤ ਲੈ ਲਈ । ਜ਼ਕਰੀਆ ਖਾਨ ਨੇ ਸਿੰਘਾਂ ਦੀ ਗੱਲ ਦਾ ਜਵਾਬ ਦੇਂਦਿਆਂ ਇਹ ਤਸੱਲੀ ਕਰਾ ਦਿੱਤੀ ਕਿ ਸਾਡੇ ਵਲੋਂ ਕੋਈ ਛੇੜਖਾਨੀ ਨਹੀਂ ਹੋਵੇਗੀ । ਸਰਕਾਰ ਦੇ ਮਨ ਵਿਚ ਪੈਸੇ ਨਾਲੋਂ ਇਕੱਤ੍ਰ ਹੋਏ ਸਿੱਖਾਂ ਦੇ ਬਾਗੀ ਲਹੂ ਨੂੰ ਵਹਿੰਦਿਆਂ ਵੇਖਣ ਦੀ ਚਾਹ ਵਧੇਰੇ ਬਲਵਾਨ ਸੀ । ਪੰਜ ਮਹੀਨੇ ਗੁਜ਼ਰ ਗਏ, ਸਿੱਖਾਂ ਨੂੰ ਧੋਖੇ ਨਾਲ ਘੇਰ ਕੇ ਮਾਰਨ ਦੀ ਘੁਸਰ ਮੁਸਰ ਸ਼ੁਰੂ ਹੋਈ । ਭਾਈ ਸਾਹਿਬ ਤੱਕ ਇਸ ਦੀ ਕੰਨਸੋਅ ਪਹੁੰਚੀ । ਇਸ ਦਾ ਨਤੀਜਾ ਜੋ ਅੱਗੇ ਨਿਕਲਿਆ ਸੀ, ਉਹੀ ਫੇਰ ਨਿਕਲਿਆ ਤੇ ਜੰਗੀ ਸਿੰਘਾਂ ਵਿਚੋਂ ਇੱਕ ਵੀ ਜਥਾ ਨਾ ਪਹੁੰਚਾ ।

ਭਾਈ ਮਨੀ ਸਿੰਘ ਇਸ ਆਪ ਸਹੇੜੀ ਦਸ਼ਾ ਦੇ ਭਿਆਨਕ ਨਤੀਜਿਆਂ ਤੋਂ ਬੇਖ਼ਬਰ ਨਹੀਂ ਹੋ ਸਕਦੇ ਸਨ । ਕੁਝ ਤਾਂ ਸਰਕਾਰ ਦੇ ਸਬਰ ਦਾ ਪਿਆਲਾ ਅੱਗੇ ਹੀ ਛਲਕਿਆ ਹੋਇਆ ਸੀ, ਤੇ ਰਹਿੰਦੀ ਖੂੰਹਦੀ ਕਸਰ ਨਿਰੰਜਨ ਰਾਇ ਆਦਿ ਮੁਖ਼ਬਰਾਂ ਪੂਰੀ ਕਰ ਦਿੱਤੀ । ਜ਼ਕਰੀਆ ਖ਼ਾਨ ਨਾਜ਼ਮ ਨੇ ਲਖਪਤ ਰਾਇ ਦੀ ਕਮਾਨ ਹੇਠ ਪਹਿਲੋਂ ਵੀ ਕੁਝ ਫ਼ੌਜ ਭੇਜੀ ਹੋਈ ਸੀ, ਜੋ ਅੰਮ੍ਰਿਤਸਰ ਤੋਂ ਬਾਹਰ ਰਾਮ ਤੀਰਥ ਦੇ ਸਥਾਨ ਤੇ ਠਹਿਰੀ ਹੋਈ ਸੀ ਤੇ ਦੁਬਾਰਾ ਹੋਰ ਫੌਜ ਭੇਜ ਕੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਨੂੰ ਜਾ ਘੇਰਿਆ । ਭਾਈ ਕੇਸਰ ਸਿੰਘ ਛਿੱਬਰ ਇਸ ਦੁਰਘਟਨਾ ਵੇਲੇ ਸਮੇਤ ਆਪਣੇ ਭਰਾ ਤੇ ਪਿਤਾ ਗੁਰਬਖਸ਼ ਸਿੰਘ ਦੇ ਓਥੇ ਸੀ । ਉਸ ਦੀ ਮੌਕਿਆਂ ਦੀ ਗਵਾਹੀ ਇਉਂ ਹੈ :

ਤੁਰਕ ਚੜ੍ਹ ਲਹੌਰੋਂ ਅਚਨਚੇਤੇ ਆਇ ਪਏ ।
ਬਹੁਤ ਸਿਖ ਮਾਰੇ ਨਸ ਹਰਿਮੰਦਰ ਵੜ ਗਏ ।
ਗਿਰਦ ਤੁਰਕਾਂ ਘੇਰੇ ਪਾ ਲਏ ।45।
ਕੀਤੀ ਕਸਮ ਸੁਗੰਦ ਮੰਦਰੋਂ ਕਢਵਾਏ । ਹਥਿਆਰ ਸਭਨਾਂ ਦੇ ਗਲੋਂ ਲੁਹਾਏ ।
ਕਰ ਇੱਕਠੇ ਸਭ ਪੰਗਤ ਬਹਾਏ ।
ਲਗੀ ਵਗਨ ਤਰਵਾਰ ਸਿਰ ਸਭਨਾਂ ਦੇ ਕਟਵਾਏ ।46।
ਅਸੀ ਭੀ ਤਿਸ ਜੁਧ ਵਿਚ ਪਿਤਾ ਨਾਲ ਨਿਕੇ ਵਿਚੇ ਆਹੇ ।
ਆਈ ਸ਼ਿਕਸਤ ਨੱਸ ਵੜੇ ਨਗਰ ਮਾਹਿ ।
ਘਰ ਆਪਣੇਂ ਵੜ ਦੂਹਰੇ ਭੋਰੇ ਸਰਦ ਖਾਨੇ ।
ਦੋ ਭਾਈ ਅਸੀਂ ਨਿਕੜੇ ਦੋ ਹੋਰ ਪੰਜ ਛਪਾਨੇ ।47।
ਪ੍ਰਾਰਬਧ ਸਾਸ ਰਹੇ ਟੁਰੇ । ਆਏ ਤਰਕ ਦੇਖ ਭਾਲ ਨਗਰ ਅਗੀ ਲਾਇ ਤੁਰੇ ।
ਧਾਮ ਹਮਾਰੇ ਅਨਲ ਚਮਕੀ, ਪਰ ਸਤਿਗੁਰ ਰਖ ਲਏ ।
ਪਰੀ ਨਿਸਾ ਕਾਰੀ, ਅਸੀ ਪੰਚ ਨਿਕਸ ਅੰਮ੍ਰਿਤਸਰ ਗਏ 48....।
ਕਿਆਂ ਦੇਖੀਏ ਸਭੇ ਸਿੱਖ ਕੱਟ ਅੰਮ੍ਰਿਤਸਰ ਵਿਚ ਤੁਰਕਾਂ ਪਾਏ ।
ਨਾਲੇ ਰੁਖ ਗਿਰਦੇ ਦੇ ਸਭੇ ਕੱਟ ਵਿਚ ਪਵਾਏ ।
ਤਿਨ ਸਿਖਾਂ ਦੇ ਹਥ ਪੈਰ ਕੱਛ ਕੱਟ ਕਪੜੇ ਸੂੰਨ ਸੇ ਭਰੇ ।
ਅਸਾਂ ਜਾਇ ਹੇਰੇ ਅਗੇ ਦਰਬਾਰ ਦੇ ਪੜੇ । 50 ।
ਹੇਰਤਿ ਹੇਰਤਿ ਅਸੀਂ ਤਹਾ ਗਏ । ਜਹਾ ਡੇਰੇ ਤੁਰਕਾਂ ਦੇ ਨਿਸ ਕਾਰੀ ਪਏ ।

(ਬੰਸਾਵਲੀ ਨਾਮਾ, ਚਰਨ ਚੌਧਵਾਂ)

ਭਾਈ ਸੇਵਾ ਸਿੰਘ ਦੇ ਕਥਨ ਅਨੁਸਾਰ ਭਾਈ ਮਨੀ ਸਿੰਘ ਨੂੰ ਸਮੇਤ ਮੁਖੀ ਸਿੱਖਾਂ ਦੇ ਪਕੜ ਕੇ

ਲਾਹੌਰ ਆਂਦਾ ਗਿਆ ਤੇ ਇਨ੍ਹਾਂ ਨੂੰ ਲਿਆ ਕੇ ਬੰਦੀ ਖ਼ਾਨੇ ਵਿਚ ਬੰਦ ਕਰ ਦਿੱਤਾ । ਇਸ ਵੇਲੇ ਭਾਈ ਸਾਹਿਬ ਦੀ ਉਮਰ 90 ਵਰ੍ਹਿਆਂ ਦੀ ਸੀ । ਇਸ ਸ਼ਹੀਦ ਬਿਲਾਸ ਵਿਚ ਭਾਈ ਮਨੀ ਸਿੰਘ ਦੀ ਸ਼ਹੀਦੀ ਹਾੜ੍ਹ ਸੁਦੀ ਪੰਚਮੀ ਸੰਮਤ 1791 ਬਿ: (24 ਜੂਨ, 1734 ਈ:) ਨੂੰ ਹੋਈ ਦੱਸੀ ਹੈ । ਇਸ ਦੀ ਹਾਂ ਵਿਚ ਹਾਂ ਮੌਕਿਆਂ ਦਾ ਗਵਾਹ ਭਾਈ ਕੁਇਰ ਸਿੰਘ ਇਉਂ ਮਿਲਾਂਦਾ ਹੈ :

ਸੰਮਤ ਸਤ੍ਰਹ ਸਹਿਸ ਇਕਾਵਨ । ਮਾਸ ਅਖਾਰ ਸ਼ੁਕਲ ਬਰ ਪਾਵਨ ।
ਦਹੇ ਬੀਚ ਤੁਰਕਨ ਕੋ ਮੇਲਾ । ਤਬ ਹੀ ਮਿਰਤ ਗੁਰੂ ਸੰਗ ਦੇਲਾ । 192।
ਪੰਚਮ ਥਿਤ ਭਮਨ ਅਤਿਬਾਰੀ । ਲਵਪੁਰ ਮੇਂ ਸੀ ਦੇਹ ਬਿਨਸਾਰੀ ।193।

(ਗੁਰਬਿਲਾਸ ਪਾ: 10, ਪਤ੍ਰਾ 219)

ਇਸ ਦੀ ਪੁਸ਼ਟੀ ਹੇਠ ਲਿਖੇ ਉਦਾਹਰਣਾਂ ਤੋਂ ਹੁੰਦੀ ਹੈ :

(ੳ) ਮਨੀ ਸਿੰਘ ਮਾਈ ਦਾਸ ਕਾ, ਪੋਤਾ ਬਲੂ ਕਾ, ਪੜਪੋਤਾ ਮੂਲੇ ਕਾ...ਸ਼ਾਹੀ ਹੁਕਮ ਗੈਲ ਅਸਾਢ ਸੁਦੀ ਪੰਚਮੀ ਸੰਬਤ 1791 ਕੋ ਲਾਹੌਰ ਕੇ ਮਲਹਾਨ 6 ਘੜੀ ਦਿਨ ਚੜ੍ਹੇ ਬੰਦ ਬੰਦ ਕਾਟਾ । ਭੂੰ ਕਾਟ ਆਇਆ, ਗੈਲੋਂ ਜਗਤ ਸਿੰਘ ਬੇਟਾ ਮਾਈ ਦਾਸ[1] ਕਾ, ਚਿਤ੍ਰ ਸਿੰਘ ਬੇਟਾ ਮਨੀ ਸਿੰਘ ਕਾ, ਗੁਰਬਖਸ਼ ਸਿੰਘ ਬੇਟਾ ਮਨੀ ਸਿੰਘ ਕਾ ਮਾਰੇ ਗਏ । ਆਗੇ ਗੁਰੂ ਭਾਨੇ ਕਾ ਖਾਵਿੰਦ, ਗੁਰੂ ਗੁਰੂ ਜਪਨਾ ਜਨਮ ਸਵਰੇਗਾ ।

(ਭੱਟ ਵਹੀ ਮੁਲਤਾਨੀ, ਸਿੰਧੀ)

(ਅ) ਰਦਉਤ ਜਲਹਾਨਾ ਬੀਰ ਮਨੀ ਸਿੰਘ, ਚਉਂ ਕੁੰਟੀ ਜਸ ਤਉ ਕਾ ਪਰਿਆ ।
ਗੁਰੂ ਰਾਮ ਦਾਸ ਦਰ ਕਾ ਹੋਇ ਸੇਵਕ, ਸਿੰਘ ਨਾਮ ਤਉ ਉਜਲ ਕਰਿਆ ।
ਸਿਖੀ ਮੇਂ ਸੂਰਾ, ਭਗਤੀ ਮੇਂ ਪੂਰਾ, ਗਿਆਨ ਖੜਗ ਲੈ ਸਾਮੇਂ ਲਰਿਆ ।
ਫਤੇ ਵਾਹਿਗੁਰੂ ਮੁਖ ਥੀਂ ਨਿਕਸੀ, ਬੰਦ ਬੰਦ ਕੱਟ ਪੋਸ਼ ਉਖਰਿਆ ।
ਦਿਆਲ ਦਾਸ ਸਮ ਕੀਆ ਤਉ ਸਾਕਾ, ਬਿਰਖ ਬੰਸ ਜੱਲੇ ਕਾ ਹਰਿਆ ।
ਸਾਤ ਸਪੂਤ[2] ਤ੍ਰੂਨੇ ਰਨੇ ਏਕ, ਏਕ ਲਰ ਸਾਮੇ ਮਰਿਆ ।
ਜੈ ਜੈ ਕਾਰ ਭਯੋ ਜਗ ਤਉ ਕਾ, ਧਰਮ ਹੇਤ ਦੁਖ ਦੇਹ ਤੇ ਜਰਿਆ ।

---

1. ਭਾਈ ਮਾਈ ਦਾਸ ਦੇ ਕੁਲ 12 ਪੁੱਤਰ ਸਨ, ਜਿਨ੍ਹਾਂ ਵਿਚੋਂ ਭਾਈ ਅਮਰ ਚੰਦ ਦੀ ਸ਼ਹਾਦਤ ਨਹੀਂ ਹੋਈ, ਬਾਕੀ 11 ਗੁਰੂ ਲੇਖੇ ਲੱਗੇ । ਇਨ੍ਹਾਂ ਵਿਚੋਂ ਜਗਤ ਸਿੰਘ ਭਾਈ ਮਨੀ ਸਿੰਘ ਨਾਲ ਤੇ ਇਨ੍ਹਾਂ ਤੋਂ ਇਲਾਵਾ ਨੌਵਾਂ ਦੀ ਤਫ਼ਸੀਲ ਇਉਂ ਹੈ : ਜੇਠਾ ਸਿੰਘ ਤੇ ਰੂਪ ਸਿੰਘ 9 ਕੱਤਕ 1768 ਬਿ: (11 ਅਕਤੂਬਰ, 1711 ਈ:) ਨੂੰ ਲਾਹੌਰ ਦੇ ਪਰਗਣੇਂ ਆਲੋਵਾਲ, ਦਿਆਲ ਦਾਸ 11 ਮੱਘਰ 1732 ਬਿ: (11 ਨਵੰਬਰ, 1775 ਈ:) ਨੂੰ ਦਿੱਲੀ, ਦਾਨ ਸਿੰਘ 8 ਪੋਹ 1762 ਬਿ:(7 ਦਸਬੰਰ, 1705 ਈ:) ਨੂੰ ਚਮਕੌਰ ਸਾਹਿਬ, ਮਾਨ ਸਿੰਘ 6 ਵੈਸਾਖ 1765 ਬਿ:(3 ਅਪ੍ਰੈਲ, 1709 ਈ:) ਨੂੰ ਗੰਭੀਰ ਨਦੀ ਦੇ ਕੰਢੇ ਚਿਤੋੜ ਗੜ੍ਹ, ਸੋਹਨ ਚੰਦ 22 ਚੇਤ੍ਰ 1747 ਬਿ: (20 ਮਾਰਚ, 1691 ਈ:) ਨੂੰ ਨਦਾਵਣ, ਲਹਿਣਾ ਸਿੰਘ 23 ਫੱਗਣ 1752 ਬਿ: (20 ਫਰਵਰੀ, 1696 ਈ:) ਨੂੰ ਗੁਲੇਰ, ਰਾਇ ਸਿੰਘ 1 ਮਾਘ 1762 ਬਿ: (30 ਦਸੰਬਰ 1705 ਈ:) ਨੂੰ ਖਿਦਰਾਣੇ ਦੀ ਢਾਬ ਤੇ (ਮੁਕਤਸਰ) ਅਤੇ ਹਠੀ ਚੰਦ 18 ਅੱਸੂ 1745 ਬਿ: (24 ਜੁਲਾਈ 1699 ਈ:) ਨੂੰ ਭੰਗਾਣੀ ਵਿਖੇ ਸ਼ਹੀਦ ਹੋਏ ।
2. ਭਾਵ-ਬਚ੍ਿਤ ਸਿੰਘ, ਉਦੈ ਸਿੰਘ, ਅਨਿਕ ਸਿੰਘ, ਅਜਬ ਸਿੰਘ, ਅਜਾਇਬ ਸਿੰਘ, ਚਿਤ੍ਰ ਸਿੰਘ ਤੇ ਗੁਰਬਖਸ਼ ਸਿੰਘ ਤੋਂ ਹੈ, ਜਿਨ੍ਹਾਂ ਦੀ ਸ਼ਹੀਦੀ ਦਾ ਵੇਰਵਾ ਅਸੀਂ ਪਿੱਛੋਂ ਇਕ ਫੁੱਟ ਨੋਟ ਵਿਚ ਦੇ ਆਏ ਹਾਂ ।

ਰਾਨਾ ਰੰਕ ਸਮ ਕੋਈ ਨਹਿ ਤਉ ਕੇ, ਦਾਨ ਦੇਹ ਮੂੰਡ ਭਟੋਂ ਕਾ ਭਰਿਆ ।
ਸਤ੍ਹਾਂ ਸੈ ਇਕਾਵਨ ਭਯੋ ਸਾਕਾ, ਅਸਾਢ ਬਾਨਮੇਂ ਜਸ ਉਚਰ੍ਹਿਆ !
ਭੀਮ ਸਿੰਘ ਜਸ ਜੋੜ ਕੇ ਭਨਿਆ, ਭੱਡੂ ਕੇ ਮਲਹਾਨ ਥਾਲ ਮੁਹਰੈ ਕਾ
ਭਾਗੂ ਸਿੰਘ ਲਿਆ ਧਰਿਆ ।
ਬੇਲ ਬਧੈ ਤਉ ਬੀਰ ਸਗਰਾਮ ਸਿੰਘ ਕੀ, ਭੱਟ ਗਾਵੈ ਦਰ ਤਉ ਤੇ ਖਰਿਆ ।੧।

(ਭੱਟ ਵਹੀ ਮੁਲਤਾਨੀ, ਸਿੰਧੀ)

(ੲ) ਉਸ ਵਕਤ ਕੇ ਭੱਟ[1] ਕੇ ਵਾਕ

ਭਾਈ ਮਨੀ ਸਿੰਘ ਦੀ ਮਹਿਮਾ ਭੱਟ[2] ਦੀ ਜ਼ਬਾਨੀ:

ਕਥਿਤ : ਸਿਖਨ ਮੈਂ ਸਿਖ ਉਚੋ, ਭਗਤਨ ਮੈਂ ਭਗਤ ਸੁਚੋ,
ਸਿਖੀ ਕੀ ਨਿਆਈ ਕਹੀਏ ਭਾਈ ਮਨੀ ਸਿੰਘ ਜੀ ।
ਜਗਤ ਮੈਂ ਜੈਕਾਰ ਭਯੋ, ਧਰਮ ਅਰਥ ਦੇਹ ਦਯੋ,
ਸਿਦਕ ਸੋਂ ਕਟਾਯੋ ਹੀਯੋ, ਨ ਮਾਨੀ ਕਛੁ ਸ਼ੰਕ ਜੀ ।
ਸਿਖ ਸੋ ਪ੍ਰਸੰਨ ਭਏ, ਦੁਸ਼ਟ ਸਭ ਭਰਿਸ਼ਟ ਭਏ ।
ਗਿਆਨ ਕੀ ਖੜਗ ਸੋ, ਸੋ ਮਾਰੇ ਚੋਰੰਗ ਜੀ ।
ਗੁਰ ਸਿਖ ਕਹਾਵੈ ਜੋਊ, ਕਰਨੀ ਜਿਹ ਕਮਾਵੈ ਸੋਊ,
ਮਨੀ ਸਿੰਘ ਤੁੱਲ ਭਯੋ ਰਾਣਾ ਔ ਨਹਿ ਰੰਕ ਜੀ ।

(ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਛਾਪ ਤੀਸਰੀ, ਪੰਨਾ 227)

(ਸ) ਜਲਹਾਨੇਂ ਪੰਵਾਰ ਬੰਸ ਜੱਲੇ ਕਾ, ਚਉਂ ਕੁੰਟੀ ਨਾਉਂ ਤਉ ਕਾ ਪਰਿਆ ।
ਜਸ ਗਾਊਂ ਤਉ ਦਾਦੇ ਜੇਠਾ ਸਿੰਘ[3] ਕਾ, ਲੈ ਭਾਈ ਪੂਤ ਸਾਕਾ ਜਿਹ ਕਰਿਆ ।
ਧੱਨ ਧੱਨ ਦਿਆਲ ਦਾਸ ਜਸ ਤਉ ਕਾ, ਰਿੱਧ ਚੁਗੱਤੇ ਦੇਗੇ ਭੀਤਰ ਧਰਿਆ ।
ਬਚ੍ਰਿਤ ਸਿੰਘ[4] ਜਸ ਤਉ ਕਾ ਗਾਊਂ, ਸਾਮੁਹ ਜੂਝਾ ਨਹ ਤਉ ਡਰਿਆ ।
ਧੱਨ ਧੱਨ ਮਨੀ ਸਿੰਘ ਜਸ ਤਉ ਕਾ, ਬੰਦ ਬੰਦ ਕੱਟ ਪੋਸ ਉਖਰਿਆ ।
ਧੱਨ ਧੱਨ ਉਦੇ ਸਿੰਘ ਜਸ ਤਉ ਕਾ ਦ੍ਵਾਦਸ ਘਰੀ ਇਕੇਲਾ ਤਉ ਲਰਿਆ ।
ਘੋਰਾ ਦਾਨ ਦੀਯੇ ਤਉ ਉਜਲ, ਮੂੰਡ ਭਟੋਂ ਕਾ ਭਾਗੂ ਸਿੰਘ ਤਉ ਭਰਿਆ ।

---

1. ਇਹ ਭੱਟ ਅਮਰ ਸਿੰਘ, ਦੇਸਾ ਸਿੰਘ ਭੱਟ ਦਾ ਪੁੱਤਰ ਸੀ । ਇਸ ਦਾ ਇਹੋ ਕਬਿੱਤ ਭੱਟ ਵਹੀ ਕਰ ਸਿੰਧੂ ਵਿਚ ਲਿਖਿਆ ਮੌਜੂਦ ਹੈ ।
2. ਰਾਜਪੂਤਾਂ ਦੇ ਸਾਹਸੀ ਜਾਂ ਡੂਮ ਨਹੀਂ ਹੁੰਦੇ । ਇਨ੍ਹਾਂ ਦਾ ਜਸ, ਚੜ੍ਹਤਲ, ਸ਼ਹੀਦੀ ਤੇ ਬਰਸੀ ਉੱਤੇ ਬੋਲਣ ਵਾਲੇ ਕੁਲ ਭੱਟ ਹੁੰਦੇ ਸਨ । ਭਾਈ ਸਾਹਿਬ ਦੀ ਬੰਸ ਦੇ ਭੱਟ ਕੌਸ਼ਸ਼ ਗੋਤ੍ਰੇ ਗੌੜ ਬ੍ਰਾਹਮਣ ਹਨ ।
3. ਭਾਈ ਜੇਠਾ ਸਿੰਘ ਨੇ ਆਪਣੇ ਭਰਾ ਰੂਪ ਸਿੰਘ ਤੇ ਪੁਤ੍ਰ, ਹਰੀ ਸਿੰਘ ਸਮੰਤ 9 ਕੱਤਕ 1768 ਬਿ: (1711 ਈ:) ਨੂੰ ਲਾਹੌਰ ਦੇ ਪ੍ਰਗਣੇਂ ਆਲੋਵਾਲ ਦੇ ਮੁਕਾਮ ਤੇ ਬਾਕੀ 31 ਸਿੰਘਾਂ ਸਮੇਤ ਸ਼ਹਾਦਤ ਪਾਈ ਸੀ ।
4. ਬਚ੍ਰਿਤ ਸਿੰਘ ਤੇ ਉਦੈ ਸਿੰਘ ਦੋਵੇਂ ਭਰਾ ਅਨੰਦਪੁਰ ਦਾ ਕਿਲਾ ਤਿਆਗਣ ਸਮੇਂ ਰਸਤੇ ਵਿਚ ਸ਼ਹੀਦ ਹੋਏ ਸਨ :
   ਆਇ ਲਰੇ ਤਿਹ ਨੀਚ ਪਹਾਰੀਏ, ਬੀਰ ਉਦੈ ਸਿੰਘ ਜੰਗ ਮਚਾਯੋ ।
   ਔ ਅਸਵਾਰ ਦੇ ਸਿੰਘ ਬਚਿਤ੍ਰ ਕੋ, ਰੋਪਰ ਕੀ ਤਿਹ ਓਰ ਪਠਾਯੋ ।...85।

   (ਵੀਰ ਸਿੰਘ ਬਲ ਕ੍ਰਿਤ ਸਿੰਘ ਸਾਗਰ, ਅਧਿਆਇ 11)

ਭੀਮ ਸਿੰਘ ਜਸ ਜੋੜ ਕੇ ਭਨਿਆ, ਸਾਲ ਅਠਾਰਾਂ ਸੈ ਦੋ ਗਾਮ ਸਿੱਖ ਆੜੇ ਭੀਤਰ ਰਰਿਆ
ਬੋਲ ਵਧੈ ਤਉ ਬੀਰ ਸੰਗਰਾਮ ਸਿੰਘ ਕੀ, ਭੱਟ ਗਾਵੈ ਦਰ ਤਉ ਤੇ ਖਰਿਆ ।2।

(ਭੱਟ ਵਹੀ ਮੁਲਤਾਨੀ-ਸਿੰਧੀ)

ਭੀਮ ਸਿੰਘ ਭੱਟ ਨੇ, ਜੋ ਦੇਸਾ ਸਿੰਘ ਦਾ ਵੱਡਾ ਪੁਤ੍ਰ ਸੀ, ਭਾਈ ਸਾਹਿਬ ਦੀ ਯਾਰ੍ਹਵੀਂ ਬਰਸੀ ਤੇ ਨਗਰ ਸਿੱਖ ਆੜਾ ਪਰਗਣਾਂ ਭੱਡ ਬਲੌਰ ਰਾਜ ਜੰਮੂ ਵਿਚ ਜਲਹਾਨਾਂ ਮੂੰਹੀ ਦੇ ਪੰਵਾਰਾਂ ਦੇ ਇਕੱਠ ਵਿਚ ਇਹ ਦੋਹਾਂ ਇਨ੍ਹਾਂ ਦੇ ਬਜ਼ੁਰਗਾਂ ਦਾ ਜਸ ਵਜੋਂ ਜੋੜ ਕੇ ਗਾਇਆ ।

7.

1 ਅੱਸੂ ਸੰਮਤ 1757 ਬਿ: (1700 ਈ:) ਦੀ ਹਾਥੀ ਵਾਲੀ ਜੰਗ ਵਿਚ, ਵੀਰ ਸਿੰਘ ਬਲ ਦੇ ਕਥਨ ਅਨੁਸਾਰ, ਭਾਈ ਮਨੀ ਸਿੰਘ ਤੇ ਇਸ ਦੇ ਦੋ ਪੁਤ੍ਰ ਬ਼ਚਿਤ੍ਰ ਸਿੰਘ ਤੇ ਉਦੈ ਸਿੰਘ ਇਸ ਜੰਗ ਦੇ ਮੋਢੀ ਸਨ, ਜਿਵੇਂ ਕਿ ਆਪ ਲਿਖਦੇ ਹਨ :

ਆਇ ਕਹਿਯੋ ਪੁਰ[1] ਆਲਿਮ ਤਾ ਛਿਨ
ਹੇ ਮਹਾਰਾਜ ! ਵੁਹ ਨੀਚ ਪਲਾਇਓ ।
ਸਿੰਘ ਬਚਿਤ੍ਰ ਸ੍ਰੀ ਗਢ ਕੇਸ ਤੇ,
ਤਾਹਿ ਸਮੇਂ ਗੁਰ ਬੇਗ ਬੁਲਾਇਯੋ ।52 ।
ਕੇਸ ਗਢੋਂ ਚਢ ਸਿੰਘ ਬਚਿਤ੍ਰ
ਸ੍ਰੀ ਪੁਰ ਅਨੰਦ ਕੀ ਓਰ ਸਿਧਾਇਓ ।
ਸੰਗ ਲਇਓ ਲਘੁ ਬੀਰ ਉਦੇ ਸਿੰਘ
ਔਰ ਘਨੇ ਭੱਟ ਸੰਗ ਸੁਹਾਇਓ ।...
ਲੋਹ ਗਢੋਂ ਚਢ ਬੀਰ ਮਨੀ ਸਿੰਘ,
ਜਾਤ ਘਨੇ ਅਰਿ ਬੀਚ ਹੀ ਘੇਰੇ ।
ਅਦ੍ਰ ਪਤੀ ਭੱਟ ਮਦ੍ਰ ਪਤੀ
ਪਦ ਗੰਗ ਕੇ ਤੀਰ ਲਏ ਭੱਟ ਤੇਰੇ । 66 ।  (ਸਿੰਘ ਸਾਗਰ ਅਧਿ. 11)

ਭਾਈ ਸਾਹਿਬ ਦੀ ਕੇਵਲ ਆਪਣੀ ਹੀ ਕੁਰਬਾਨੀ ਨਹੀਂ, ਇਨ੍ਹਾਂ ਦਾ ਤਕਰੀਬਨ ਸਾਰਾ ਹੀ ਪਰਿਵਾਰ ਇਨ੍ਹਾਂ ਦੀ ਆਪਣੀ ਜ਼ਿੰਦਗੀ ਵਿਚ ਹੀ ਗੁਰੂ ਲੇਖੇ ਲੱਗ ਗਇਆ ਸੀ । ਇਨ੍ਹਾਂ ਦੇ ਬਾਕੀ ਭਰਾਵਾਂ, ਪੁਤ੍ਰਾਂ ਤੇ ਪੋਤ੍ਰਿਆਂ[2] ਦੀ ਸ਼ਹੀਦੀ ਤੇ ਜੇ ਸਰਸਰੀ ਨਿਗਾਹ ਮਾਰੀ ਜਾਵੇ ਤਾਂ ਉਸ ਸਮੇਂ ਦੇ ਇਤਿਹਾਸ ਵਿਚੋਂ ਇਨ੍ਹਾਂ ਦੇ ਨਾਲ ਦੀ ਮਿਸਾਲ ਬਹੁਤ ਘੱਟ ਮਿਲੇਗੀ । ਭਾਈ ਸਾਹਿਬ ਨੇ ਠੀਕ ਪਿਤਾ ਗੁਰੂ ਦੀ ਉਸ ਜੋਦੜੀ ਤੇ, ਜੋ ਉਨ੍ਹਾਂ 1745 ਬਿ: (1688 ਈ:) ਨੂੰ ਜਮਨਾ ਦੇ ਕੰਢੇ ਪਾਉਂਟਾ ਸਾਹਿਬ ਵਿਚ ਗੁਰੂ ਅਕਾਲ ਪੁਰਖ ਦੀ ਦਰਗਾਹ ਵਿਚ ਕੀਤੀ ਸੀ, ਉਤੇ ਪੂਰਨੇ ਪਾਏ :

---

1. ਆਲਿਮ ਸਿੰਘ ਦੇ ਪੁਤ੍ਰ ਨੇ ਆ ਕੇ ਦੱਸਿਆ ਕਿ ਦੁਨੀ ਚੰਦ ਭੱਜ ਗਿਆ ਹੈ ।
2. ਭਾਈ ਬਚਿਤ੍ਰ ਸਿੰਘ ਦੇ ਦੋਵੇਂ ਪੁਤ੍ਰ, ਵੱਡਾ ਸੰਗਰਾਮ ਸਿੰਘ ਜੇਠ ਵਦੀ ਇਕਾਦਸ਼ੀ 1767 ਬਿ: (13 ਮਈ, 1710 ਈ:) ਨੂੰ ਭਾਈ ਉਦੇ ਸਿੰਘ ਦੇ ਦੋ ਪੁਤ੍ਰਾਂ ਮਹਿਬੂਬ ਸਿੰਘ ਤੇ ਫ਼ਤਹਿ ਸਿੰਘ ਸਮੇਤ ਚਾਪੜ ਚਿੜੀ ਦੀ ਜੰਗ ਵਿਚ, ਤੇ ਰਾਮ ਸਿੰਘ ਹਾੜ੍ਹ ਸੁਦੀ ਏਕਮ 1773 ਬਿ: (9 ਜੂਨ, 1716 ਈ:) ਨੂੰ ਦਿੱਲੀ ਵਿਚ ਸ਼ਹੀਦੀ ਪਾ ਗਏ ਸਨ ।

ਹੇ ਰਵ ਹੇ ਸਸ ਹੇ ਕਰਨਾ ਨਿਧ, ਮੋਰੀ ਅਬੈ ਬਿਨਤੀ ਸੁਨ ਲੀਜੈ ।
ਅਉਰ ਨਾ ਮਾਂਗਤ ਹਉ ਤੁਮ ਤੇ ਕੁਛ, ਚਾਹਿਤ ਹੌ ਚਿੱਤ ਮੈਂ ਸੋਈ ਕੀਜੈ ।
ਸ਼ਸਤ੍ਰਨ ਸਿਉਂ ਅਤਿ ਹੀ ਰਨ ਭੀਤਰ ਜੂਝ ਮਰੋ, ਕਹਿ ਸਾਚ ਪਤੀਜੈ ।
ਸੰਤ ਸਹਾਇ ਸਦਾ ਜਗ ਮਾਇ, ਕ੍ਰਿਪਾ ਕਰ ਸਿਯਾਮ ਇਹੈ ਬਰ ਦੀਜੈ । 189।
ਜਉ ਕੁਛ ਇਛ ਕਰੋਂ ਧਨ ਕੀ, ਤੇ ਚਲਿਯੋ ਧਨ ਦੇਸਨ ਦੇਸ ਤੇ ਆਵੈ ।
ਔ ਸਭ ਰਿਧਨ ਸਿਧਨ ਪੈ, ਹਮਰੋ ਨਹੀਂ ਨੈਕ ਹੀਆ ਲਲਚਾਵੈ ।
ਔਰ ਸੁਨੋਂ ਕਛੁ ਜੋਗ ਬਿਖੈ, ਕਹਿ ਕਉਨ ਇਤੋ ਤਪ ਕੇ ਤਨ ਤਾਵੈ ।
ਜੂਝ ਮਰੋਂ ਰਨ ਮੈਂ ਤਜ ਭੈ, ਤੁਮ ਤੇ ਪ੍ਰਭੁ ਸਿਯਾਮ ਇਹੈ ਬਰ ਪਾਵੈ । 1900 ।
ਛੱਤ੍ਰੀ ਕੋ ਪੂਤ ਹੌਂ ਬਾਮਨ ਕੋ ਨਾਹਿ, ਕੈ ਤਪੁ ਆਵਤ ਹੈ ਜੇ ਕਰੋਂ ।
ਅਰ ਔਰ ਜੰਜਾਰ ਜਿਤੋ ਗ੍ਰਿਹ ਕੋ, ਤੁਹਿ ਤਿਆਗ ਕਹਾ ਚਿੱਤ ਤਾ ਮੈਂ ਧਰੋ ।
ਅਬ ਰੀਝ ਕੈ ਦਿਹੁ ਵਹੈ ਹਮ ਕੋ, ਜੋਊ ਹਊ ਬਿਨਤੀ ਕਰ ਜੋਰ ਕਰੋ ।
ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋ ।2488।

(ਕ੍ਰਿਸ਼ਨਾਵਤਾਰ ਪਾਂ: 10)

ਇਸ ਤਰ੍ਹਾਂ ਇਹ ਸ਼ਹੀਦੀ ਨਾਟਕ 1701 ਬਿ: (1644 ਈ:) ਨੂੰ ਸ਼ੁਰੂ ਹੋਇਆ ਤੇ ਇਸ ਦੀ ਸਮਾਪਤੀ 1781 ਬਿ: (1734 ਈ:) ਨੂੰ ਹੋਈ । ਭਾਈ ਸਾਹਿਬ ਨੂੰ ਨਖਾਸ ਚੌਕ ਵਿਚ, ਜੋ ਲਾਹੌਰ ਲੰਡੇ ਬਾਜ਼ਾਰ ਵਿਚ ਹੈ, ਸ਼ਹੀਦ ਕੀਤਾ ਗਿਆ ਸੀ । ਉਸ ਅਸਥਾਨ ਦਾ ਨਾਮ ਗੁਰਦਵਾਰਾ ਸ਼ਹੀਦ ਗੰਜ ਹੈ । ਇਸ ਦੇ ਅਹਾਤੇ ਵਿਚ ਇੱਕ ਖੂਹ ਹੈ, ਜਿਸ ਨੂੰ ਸ਼ਹੀਦੀ ਖੂਹ ਆਖਿਆ ਜਾਂਦਾ ਹੈ । ਉਸ ਵਿਚ ਲਗੀ ਇੱਟ ਤੇ ਇਹ ਅੱਖਰ ਉੱਕਰੇ ਹੋਏ ਹਨ :

"ੴ ਸਤਿਗੁਰੂ ਪ੍ਰਸਾਦਿ ॥
ਸ਼ਹੀਦ ਗੰਜ ਤਾਰੂ ਸਿੰਘ ਮਨੀ ਸਿੰਘ ਕਾ
ਸੰਮਤ 1893 ਭਾਦਰੋ ਸੁਦੀ ਪੰਚਮੀ ਸ਼ਹੀਦ ਬੁੰਗਾ ਸਾਹਿਬ
ਬੁੰਗੇ ਦੀ ਟਹਿਲ ਸਿੰਘ ਸਾਹਿਬ ਰਣਜੀਤ ਸਿੰਘ, ਖੂਹ ਦੀ
ਟਹਿਲ ਸੰਮੂਹ ਖਾਲਸੇ ਜੀ ਕੀਤੀ । ਟਹਿਲੀਏ ਜੋਧ ਸਿੰਘ
ਜੀਵਨ ਸਿੰਘ ਦੇ ਹੱਥੀਂ । ਹੋਰ ਸਰਬੱਤ ਖਾਲਸੇ ਦੀ ਟਹਿਲ
ਲੇਖੇ ਲੱਗੇ । ਕੱਟ ਤੀਰਥ ਖੂਹ ਦੇ ਨਾਉਂ
ਦੋਹਰਾ : ਸ਼ਹੀਦ ਬੁੰਗਾ ਸਤਿਗੁਰੂ ਕਾ, ਜੋ ਸਿਖ ਕਰੇ ਇਸਨਾਨ ।
ਜਨਮ ਮਰਨ ਤਿਸ ਕਟੀਏ, ਨਿਹਚਲ ਪਾਵੇ ਥਾਨ ।
ਸਤਿ ਕਰ ਮੰਨਣਾ"

ਭਾਈ ਮਨੀ ਸਿੰਘ ਜੀ ਸ਼ਹੀਦ ਦਾ ਸਸਕਾਰ ਭਾਈ ਸੁਬੇਗ ਸਿੰਘ ਆਦਿ ਲਾਹੌਰੀ ਸਿੱਖਾਂ ਨੇ ਮਸਤੀ ਦਰਵਾਜ਼ਿਓਂ ਬਾਹਰ ਸ਼ਾਹੀ ਕਿਲੇ ਦੇ ਨਜ਼ਦੀਕ ਲਿਜਾ ਕੇ ਕੀਤਾ, ਜਿੱਥੇ ਗੁਰਦਵਾਰਾ ਸ਼ਹੀਦ ਗੰਜ ਦੂਸਰਾ ਬਣਿਆ ਹੋਇਆ ਹੈ ।

ਇਸ ਤਰ੍ਹਾਂ ਭਾਈ ਸਾਹਿਬ ਦਾ ਆਪਣਾ ਸਮੁੱਚਾ ਜੀਵਨ ਇੱਕ ਅਦੁੱਤੀ ਤੇ ਅਮੋਲਕ ਹੈ । ਇਨ੍ਹਾਂ ਦਾ ਜੀਵਨ-ਚਰਿਤ੍ਰ ਪੜ੍ਹਨ ਤੋਂ ਇਨ੍ਹਾਂ ਦੀ ਅਨੇਕ-ਪੱਖੀ ਸ਼ਖ਼ਸੀਅਤ ਦੇ ਦਰਸ਼ਨ ਹੁੰਦੇ ਹਨ । ਜੇ ਇਨ੍ਹਾਂ ਦੇ ਭਰਾ, ਪੁਤ੍ਰ ਤੇ ਪੋਤ੍ਰੇ ਅਤੇ ਬਾਕੀ ਸਾਰੇ ਖ਼ਾਨਦਾਨ ਦਾ ਇਤਿਹਾਸ ਲਿਖਿਆ ਜਾਵੇ ਤਾਂ ਇੱਕ ਵੱਖਰੀ

ਪੁਸਤਕ ਬਣ ਜਾਂਦੀ ਹੈ, ਜਿਸ ਨੂੰ ਅਸੀਂ ਕਿਸੇ ਹੋਰ ਸਮੇਂ ਪਾਠਕ-ਜਨਾਂ ਸਾਹਮਣੇ ਰੱਖਾਂਗੇ। ਇਹ ਘਰ ਕਦੀਮੀ ਪਿਤਾ ਪਿਤਾਮਾ ਤੋਂ ਪੂਰਣ ਗੁਰੂ ਘਰ ਦਾ ਸਿਦਕੀ ਤੇ ਸ਼੍ਰਧਾਲੂ ਚਲਾ ਆਉਂਦਾ ਸੀ। ਭਾਈ ਸੁੱਖਾ ਸਿੰਘ ਦੇ ਕਥਨ ਤੋਂ ਇਸ ਦੀ ਪੁਸ਼ਟੀ ਹੁੰਦੀ ਹੈ :

ਦੱਖਣ ਦੇਸ ਜਵਨ ਕੀ ਬਾਸੀ।
ਸੇਵਕ ਸੁਨੇ ਆਦਿ ਅਬਿਨਾਸੀ। 173। (ਗੁਰ ਬਿਲਾਸ ਪਾ: 10, ਅੰਧਿਆਇ 15)

**8.**

ਭਾਈ ਮਨੀ ਸਿੰਘ ਦੀ ਸਾਹਿੱਤ-ਸੇਵਾ ਸੰਮਤ 1736 ਬਿ: (1679 ਈ:) ਤੋਂ ਸ਼ੁਰੂ ਹੁੰਦੀ ਹੈ, ਜਦੋਂ ਇਨ੍ਹਾਂ ਦੀ ਆਯੂ ਕੇਵਲ 35 ਸਾਲਾਂ ਦੀ ਹੀ ਸੀ, ਜਿਵੇਂ ਕਿ ਲਿਖਿਆ ਹੈ :

ਆਯੂ ਪੈਂਤੀ ਬਰਖ ਕੀ, ਮਨੀ ਸਿੰਘ ਕੀ ਆਹਿ।
ਲਿਖੇ ਲਿਖਾਏ ਪੋਥੀਆਂ, ਮਨ ਮਹਿ ਬਹੁ ਉਤਸਾਹਿ।40। (ਸ਼ਹੀਦ ਬਿਲਾਸ)

ਪੁਰਾਣੀਆਂ ਲਿਖਤਾਂ ਦੇ ਅਨੁਸਾਰ ਭਾਈ ਸਾਹਿਬ ਦੀ ਆਪਣੀ ਤੇ ਆਪਣੇ ਰਾਹੀਂ ਕਰਵਾਈ ਸਾਹਿੱਤਕ ਸੇਵਾ ਦੀ ਵੰਡ ਅਸੀਂ ਇਸ ਤਰ੍ਹਾਂ ਕਰ ਸਕਦੇ ਹਾਂ :

(ੳ) ਪੋਥੀਆਂ ਦੀ ਲਿਖਾਈ।
(ਅ) ਦਮਦਮੀ ਬੀੜ ਦਾ ਸੰਪਾਦਨ।
(ੲ) ਸਾਖੀਆਂ ਦੀ ਰਚਨਾ।
(ਸ) ਦਸਮ ਗ੍ਰੰਥ ਦਾ ਸੰਪਾਦਨ।
(ਹ) ਆਦਿ ਦਸਮ ਗ੍ਰੰਥ ਸਾਹਿਬ ਦਾ ਪੁਨਰ ਸੰਪਾਦਨ।
(ਕ) ਫੁਟਕਲ ਰਚਨਾ।

ਪੁਰਾਣੀਆਂ ਲਿਖਤਾਂ ਦੇ ਅਨੁਸਾਰ ਸੰਮਤ 1733 ਬਿ: (1676 ਈ:) ਦੀ ਵੈਸਾਖੀ ਨੂੰ ਆਦਿ ਸਿੰਘਾਸਨ[1] ਅਸਥਾਨ ਤੇ ਰਾਜ ਸਾਜ[2] ਧਾਰਨ ਕਰਨ ਤੋਂ ਢਾਈ ਸਾਲ ਬਾਅਦ ਸੰਮਤ 1735 ਬਿ: (1678 ਈ:) ਤੋਂ ਉਪਰੰਤ ਗੁਰੂ ਸਾਹਿਬ ਨੇ ਕਰਤਾਰਪੁਰੀ ਸੋਢੀਆਂ ਪਾਸੋਂ ਗੁਰੂ ਅਰਜਨ ਸਾਹਿਬ ਵਾਲੀ ਬੀੜ ਦੇ ਦਰਸ਼ਨ ਕਰਨ ਤੇ ਉਸ ਤੋਂ ਇੱਕ ਉਤਾਰਾ ਕਰਾਉਣ ਲਈ ਮੰਗ ਭੇਜੀ ਸੀ, ਜੋ ਉਨ੍ਹਾਂ ਨੇ ਦਿੱਤੀ[3]:

ਸੋ ਗੁਰੂ ਗੋਬਿੰਦ ਸਿੰਘ ਜੀ ਨੇ 'ਗੁਰ-ਗੱਦੀ ਤੇ ਬਿਰਾਜਮਾਨ ਹੁੰਦਿਆਂ ਆਪਣੀ ਤਵੱਜੋ ਪਹਿਲਾਂ ਗੁਰੂ ਗ੍ਰੰਥ ਸਾਹਿਬ ਦੇ ਨਵੇਂ ਉਤਾਰਿਆਂ ਵੱਲ ਦਿੱਤੀ। ਉਨ੍ਹਾਂ ਧੀਰ ਮੱਲੀਆਂ ਦੇ ਕੀਤੇ ਇਸ ਇਨਕਾਰ ਤੋਂ ਪ੍ਰਭਾਵਿਤ ਹੋ ਕੇ ਤੇ ਇਨ੍ਹਾਂ ਦੇ ਅੜਿੱਕੇ ਨੂੰ ਦੂਰ ਕਰਨ ਲਈ ਸੰਮਤ 1735 ਬਿ: (1678 ਈ:) ਤੋਂ ਉਪਰੰਤ ਭਾਈ ਮਨੀ ਸਿੰਘ ਤੇ ਭਾਈ ਹਰਿ ਦਾਸ ਆਦਿ ਲਿਖਾਰੀਆਂ ਦੀ ਸੇਵਾ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਲਿਖਣ-ਲਿਖਾਉਣ ਤੇ ਲਗਾਈ। ਇਨ੍ਹਾਂ ਬੀੜਾਂ ਵਿਚ ਖਾਸ ਵਿਸ਼ੇਸ਼ਤਾ ਇਹ ਹੈ ਕਿ ਇੱਕ ਤਾਂ ਨੌਵੇਂ ਸਤਿਗੁਰਾਂ ਦੀ ਸਾਰੀ ਬਾਣੀ ਰਾਗਾਂ ਵਾਰ ਆਪਣੇ ਥਾਂ ਸਿਰ ਚੜ੍ਹੀ ਹੋਈ ਹੈ। ਦੂਸਰੀ ਇਹ ਹੈ

---

1. ਆਦਿ ਸਿੰਘਾਸਨ ਤੋਂ ਭਾਵ ਆਨੰਦਪੁਰ ਦਾ ਪਹਿਲਾ ਅਸਥਾਨ ਹੈ ਜਿੱਥੇ ਗੁਰੂ ਤੇਗ ਬਹਾਦਰ ਜੀ ਨੇ ਰਾਜਾ ਦੀਪ ਚੰਦ ਕਹਿਲੂਰੀ ਦੀ ਸਤਾਰ੍ਹਵੀਂ ਤੋਂ ਵਾਪਸ ਆ ਕੇ 21 ਹਾੜ ਸੰਮਤ 1722 ਬਿ: (1665 ਈ:)ਨੂੰ ਸਰੋਟੇ ਪਿੰਡ ਦੀ ਜ਼ਮੀਨ ਵਿਚ ਮਾਖੋਵਾਲ ਨਗਰ ਦੇ ਪੁਰਾਣੇ ਥੇਹ ਉੱਤੇ ਮੋੜ੍ਹੀ ਗੱਡੀ ਸੀ।
2. ਸਤ੍ਰਾ ਸੈ ਸ਼ਿਵ ਨੈਨ ਭਨ, ਪੁਨਿ ਅਗਨੀ ਪ੍ਰਮਾਨ। ਆਦਿ ਸਿੰਘਾਸਨ ਦਮ ਦਮਾ, ਰਾਜ ਧਰਾ ਗੁਰ ਜਾਨ। (ਕੋਇਰ ਸਿੰਘ ਕ੍ਰਿਤ ਗੁਰਬਿਲਾਸ ਪਾ:10)
3. ਦੇਖੋ ਰਹਿਤਨਾਮਾ ਚੋਪਾ ਸਿੰਘ, ਬੰਸਾਵਲੀ ਨਾਮਾ ਕੇਸਰ ਸਿੰਘ ਛਿੱਬਰ, ਚਰਨ ਦਸਵਾਂ, ਪੰਥ ਪ੍ਰਕਾਸ਼, ਗਿਆਨੀ ਗਿਆਨ ਸਿੰਘ, ਬਿਸਰਾਮ ਬਾਈਸਵਾਂ।

ਕਿ ਗੁਰੂ ਤੇਗ ਬਹਾਦਰ ਜੀ ਦੇ ਸ਼ਲੋਕਾਂ ਵਿਚ ਜਵਾਬੀ ਦੋਹਰੇ ਤੇ ਮੱਹਲਾ 10 ਲਿਖਿਆ ਹੋਇਆ ਹੈ, ਅਤੇ ਪ੍ਰਵਾਨਗੀ ਵਜੋਂ ਇਨ੍ਹਾਂ ਸਾਰੀਆਂ ਬੀੜਾਂ ਤੇ ਸ਼੍ਰੀ ਦਸ਼ਮੇਸ਼ ਜੀ ਦੀ ਸਹੀ ਪਈ ਹੋਈ ਹੈ ।

## (ਅ) ਦਮਦਮੀ ਬੀੜ ਦਾ ਸੰਪਾਦਨ

ਦਮਦਮੀ ਉਹ ਪਾਵਨ ਬੀੜ ਹੈ ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤ ਸਮਾਵਣ ਤੋਂ ਇੱਕ ਦਿਨ ਪਹਿਲੇ ਕੱਤਕ ਸੁਦੀ ਚੌਥ ਸੰਮਤ 1765 ਬਿ: (1708 ਈ:) ਨੂੰ ਗੁਰਿਆਈ ਦੇ ਕੇ ਪੰਥ ਨੂੰ ਇਸ ਦੀ ਤਾਬਿਆ ਕੀਤਾ ਤੇ ਸਿੰਘਾਂ ਇਸੇ ਗੁਰੂ ਦੀ ਓਟ ਲੈ ਕੇ ਵੱਡੇ ਘੱਲੂਘਾਰੇ ਵਿਚ ਦੁਸ਼ਮਣਾਂ ਨਾਲ ਦੋ ਹੱਥ ਕੀਤੇ ਤੇ ਸ਼ਹੀਦੀਆਂ ਪਾਈਆਂ ਸਨ । ਇਸ ਬੀੜ ਦਾ ਲਿਖਣ-ਅਸਥਾਨ ਮਾਲਵੇ ਵਿਚ ਸਾਬੋ ਕੀ ਤਲਵੰਡੀ ਵਾਲਾ ਦਮਦਮਾ ਸਾਹਿਬ ਹੈ ਤੇ ਰਵਾਇਤ ਅਨੁਸਾਰ ਇਸ ਦੇ ਲਿਖਾਰੀ ਭਾਈ ਮਨੀ ਸਿੰਘ ਜੀ ਗਿਆਨੀ ਸਨ ।

## (ੲ) ਸਾਖੀਆਂ ਦੀ ਰਚਨਾ

ਭਾਈ ਮਨੀ ਸਿੰਘ ਦੀਆਂ ਦੋ ਰਚਨਾਵਾਂ ਗਿਆਨ ਰਤਨਾਵਲੀ ਤੇ ਭਗਤ ਰਤਨਾਵਲੀ ਮੰਨੀਆਂ ਜਾਂਦੀਆਂ ਹਨ । ਕੁਝ ਇਕ ਟੀਕੇ ਵੀ ਉਨ੍ਹਾਂ ਦੇ ਨਾਂ ਨਾਲ ਸੰਬੰਧਿਤ ਹਨ । ਇਨ੍ਹਾਂ ਰਚਨਾਵਾਂ ਨੂੰ ਦੇਖਣ ਤੋਂ ਇਸ ਤਰ੍ਹਾਂ ਪਤਾ ਲੱਗਦਾ ਹੈ ਕਿ ਭਾਈ ਸਾਹਿਬ ਆਪ ਤਾਂ ਕਥਾਵਾਚਕ ਸਨ ਤੇ ਅਗੋਂ ਸੁਣ ਕੇ ਲਿਖਣ ਵਾਲਾ ਉਨ੍ਹਾਂ ਦਾ ਕੋਈ ਹੋਰ ਸ਼ਰਧਾਲੂ ਸੀ ।

ਇਸ ਹਾਲਤ ਵਿਚ ਭਾਈ ਸਾਹਿਬ ਇਨ੍ਹਾਂ ਦੇ ਲਿਖਾਰੀ ਨਹੀਂ ਕਹੇ ਜਾ ਸਕਦੇ ਭਾਵੇਂ ਸਾਰੀ ਲਿਖਤ ਵਿਚ ਉਨ੍ਹਾਂ ਦੀ ਹੀ ਜੋਤ ਕੰਮ ਕਰ ਰਹੀ ਹੈ । ਕਿਸੇ ਸਿੱਖ ਨੇ ਭਾਈ ਜੀ ਪਾਸੋਂ ਗਿਆਨ ਦੀਆਂ ਗੁਹਜ ਗੱਲਾਂ ਸਰਵਣ ਕੀਤੀਆਂ ਤੇ ਸਮਾਂ ਪਾ ਕੇ ਲਿਖ ਦਿੱਤੀਆਂ ।

ਇਨ੍ਹਾਂ ਦੋਹਾਂ ਪੁਸਤਕਾਂ ਦੀ ਲਿਖਣ-ਸ਼ੈਲੀ ਤੇ ਬੋਲੀ ਆਪਸ ਵਿਚ ਢੇਰ ਮਿਲਦੀ ਹੈ, ਜਿਸ ਤੋਂ ਵਿਸ਼ਵਾਸ ਬੱਝਦਾ ਹੈ ਕਿ ਇਨ੍ਹਾਂ ਦਾ ਲਿਖਾਰੀ ਇੱਕੋ ਹੀ ਸੀ । ਅਸਾਂ ਹੁਣ ਇਹ ਵੇਖਣਾ ਹੈ ਕਿ ਲਿਖਾਰੀ ਨੇ ਆਪਣਾ ਨਾਮ ਤਾਂ ਦਿੱਤਾ ਨਹੀਂ ਤੇ ਮਨੀ ਸਿੰਘ ਇਨ੍ਹਾਂ ਦੇ ਲਿਖਾਰੀ ਨਹੀਂ, ਫਿਰ ਉਹ ਕੌਣ ਹੈ ਜਿਸ ਨੇ ਇਨ੍ਹਾਂ ਨੂੰ ਲਿਖਿਆ? ਕਵਿ ਗੁਲਾਬ ਸਿੰਘ ਰਚਿਤ ਗੁਰ ਪ੍ਰਣਾਲੀ (1909 ਬ੍ਰਿਕਮੀ) ਅਨੁਸਾਰ ਪਹਿਲੀ ਵਾਰ ਦਾ ਟੀਕਾ, ਭਾਵ ਗਿਆਨ ਰਤਨਾਵਲੀ ਲਿਖਣ ਵਾਲੇ ਸੂਰਤ ਸਿੰਘ ਜੀ ਸਨ ।[1]

ਭਾਈ ਸੂਰਤ ਸਿੰਘ ਨੇ ਜਿੱਥੇ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦਾ ਟੀਕਾ ਕੀਤਾ, ਉੱਥੇ ਉਸ ਨੇ ਇਸ ਦੇ ਉਪਰੰਤ ਯਾਰ੍ਹਵੀਂ ਵਾਰ ਦਾ ਵੀ ਟੀਕਾ ਕੀਤਾ ਸੀ । ਇਹ ਦੋਵੇਂ ਟੀਕੇ ਗਿਆਨ ਰਤਨਾਵਲੀ ਤੇ ਭਗਤ ਰਤਨਾਵਲੀ ਤੇ ਭਗਤ ਦੇ ਲਿਖਣ ਦਾ ਸਮਾਂ ਭਾਈ ਸੇਵਾ ਸਿੰਘ ਦੇ ਕਥਨ ਅਨੁਸਾਰ ਸੰਮਤ 1764 ਬਿ: (1707 ਈ:) ਦਾ ਬਣਦਾ ਹੈ ।

---

1. ਅਰ ਮਿਹਰਵਾਨ ਕ੍ਰਿਤ ਜਨਮ ਸਾਖੀ ਹੂੰ ਲਿਖਯੋ
ਭਾਈ ਜੀ ਕੀ ਪਹਿਲੀ ਵਾਰ ਮਾਹਿ ਐਸੇ ਜਾਨੀਐ
ਸੂਰਤ ਹੂੰ ਸਿੰਘ ਕ੍ਰਿਤ ਟੀਕੇ ਮਾਹਿ ਜੈਸ ਲ਼ਿਖਯੋ
ਭਾਖਯੋ ਬਿਸਾਖ ਮਾਸ ਸੁਦੀ ਤੀਜ ਜਾਨੀਐ । (ਕਾਵਿ ਗੁਲਾਬ ਸਿੰਘ ਕ੍ਰਿਤ ਗੁਰ ਪ੍ਰਣਾਲੀ, 1908 ਬਿ:)

ਇੰਜ ਹੀ ਸੂਰਤ ਸਿੰਘ ਦੀ ਤਰ੍ਹਾਂ ਭਾਈ ਸੋਹਨ[2] ਜੀ ਹਨ ਜਿਨ੍ਹਾਂ ਨੇ ਸੰਮਤ 1775 ਬਿ: (1719 ਈ:) ਵਿਚ ਗੁਰ ਬਿਲਾਸ ਪਾ: 6 ਦੀ ਰਚਨਾ ਕੀਤੀ। ਇਸ ਦੇ ਪੜ੍ਹਨ ਤੇ ਵਿਚਾਰਨ ਤੋਂ ਪਤਾ ਲੱਗਦਾ ਹੈ ਕਿ ਇਸ ਨੂੰ ਵੀ ਉਸੇ ਤਰ੍ਹਾਂ ਸ਼ੁਰੂ ਕੀਤਾ ਗਿਆ ਹੈ ਜਿਵੇਂ ਉਪਰਲੀਆਂ ਦੋਹਾਂ ਪੁਸਤਕਾਂ ਨੂੰ ਸ਼ੁਰੂ ਕੀਤਾ ਗਿਆ ਸੀ। ਆਰੰਭ ਵਿਚ ਸਿੱਖਾਂ ਵਲੋਂ ਭਾਈ ਮਨੀ ਸਿੰਘ ਪ੍ਰਤੀ ਪ੍ਰਸ਼ਨ ਹਨ ਤੇ ਫਿਰ ਭਾਈ ਮਨੀ ਸਿੰਘ ਵੱਲੋਂ ਉੱਤਰ ਦੇ ਰੂਪ ਵਿਚ ਭਾਈ ਗੁਰਦਾਸ ਦੀ ਪਹਿਲੀ ਵਾਰ ਦਾ ਟੀਕਾ ਹੈ।

ਭਾਈ ਸੋਹਨ ਗੁਰ ਬਿਲਾਸ ਪਾ: 6 ਦਾ ਲਿਖਾਰੀ ਦਾਅਵਾ ਕਰਦਾ ਹੈ ਕਿ ਭਾਈ ਮਨੀ ਸਿੰਘ ਨੇ ਗੁਰਦੁਆਰਾ ਨਾਨਕਸਰ (ਜ਼ਿਲਾ ਝੰਗ ਦੇ ਪਿੰਡ ਬਾਗਾਂ ਵਾਲੇ) ਵਿਚ ਇੱਕ ਮਹੀਨਾ ਠਹਿਰ ਕੇ ਜੇਹੜੀ ਕਥਾ ਛੇਵੇਂ ਪਾਤਸ਼ਾਹ ਦੀ ਸੁਣਾਈ ਸੀ, ਉਸ ਨੂੰ ਮੈਂ ਆਪਣੇ ਗੁਰਦੇਵ ਕਵਿ ਧਰਮ ਸਿੰਘ ਰਾਹੀਂ ਗੁਰ ਬਿਲਾਸ ਦੇ ਰੂਪ ਵਿਚ ਲਿਖ ਰਿਹਾ ਹਾਂ। ਇਸ ਦੇ ਪੜ੍ਹਨ ਤੋਂ ਪਤਾ ਚਲਦਾ ਹੈ ਕਿ ਇਸ ਦੇ ਪਾਸ ਸੂਰਤ ਸਿੰਘ ਕ੍ਰਿਤ ਭਗਤ ਰਤਨਾਵਲੀ ਵੀ ਸੀ। ਇਹਦੇ ਵਿਚ ਜੇਹੜੀਆਂ ਸਾਖੀਆਂ ਗੁਰੂ ਪੰਚਮ ਪਾਤਸ਼ਾਹ ਤੇ ਛੇਵੇਂ ਪਾਤਸ਼ਾਹ ਦੇ ਸਮੇਂ ਦੀਆਂ ਆਈਆਂ ਹਨ ਉਨ੍ਹਾਂ ਵਿਚੋਂ ਕੁਝ ਉਸੇ ਤਰ੍ਹਾਂ ਉਥੋਂ ਲੈ ਕੇ ਇਥੇ ਗੁਰ-ਬਿਲਾਸ ਵਿਚ ਦਿੱਤੀਆਂ ਹੋਈਆਂ ਹਨ।

ਸੋ, ਅਸੀਂ ਇਸ ਸਿੱਟੇ ਤੇ ਪਹੁੰਚਦੇ ਹਾਂ ਕਿ ਗਿਆਨ ਰਤਨਾਵਲੀ, ਭਗਤ ਰਤਨਾਵਲੀ ਤੇ ਗੁਰ-ਬਿਲਾਸ ਇਹ ਤਿੰਨੇ ਪੁਸਤਕਾਂ ਇਕ ਦੂਸਰੇ ਦੇ ਨੇੜੇ ਤੇ ਇਨ੍ਹਾਂ ਦੀਆਂ ਕਾਫੀ ਚੀਜ਼ਾਂ ਸਾਂਝੀਆਂ ਹਨ। ਸਾਂਝ ਦਾ ਵੱਡਾ ਕਾਰਣ ਭਾਈ ਮਨੀ ਸਿੰਘ ਦੀ ਕੇਂਦਰੀ ਸ਼ਖਸੀਅਤ ਹੈ, ਜਿਨ੍ਹਾਂ ਦੇ ਸੇਵਕਾਂ ਜਾਂ ਅੱਗੇ ਉਨ੍ਹਾਂ ਦਿਆਂ ਸੇਵਕਾਂ ਨੇ ਇਹ ਪੁਸਤਕਾਂ ਲਿਖੀਆਂ ਤੇ ਲਿਖਵਾਈਆਂ।

### (ਸ) ਸ੍ਰੀ ਦਸ਼ਮ ਗ੍ਰੰਥ ਦਾ ਸੰਪਾਦਨ

ਦਸ਼ਮ ਸਤਿਗੁਰਾਂ ਦੀ ਬਾਣੀ ਨੂੰ ਇਕਤ੍ਰ ਕਰਕੇ ਇਸ ਨੂੰ ਸ੍ਰੀ ਦਸ਼ਮ ਗ੍ਰੰਥ ਦੇ ਰੂਪ ਵਿਚ ਪੁਨਰ ਜਨਮ ਦਿਵਾਣ ਵਾਲਾ ਭਾਈ ਮਨੀ ਸਿੰਘ ਹੀ ਹੈ। ਇਸ ਗੱਲ ਦਾ ਪਤਾ ਸਾਨੂੰ ਉਨ੍ਹਾਂ ਦੀ ਪੱਤ੍ਰਕਾ ਤੋਂ ਜੋ ਭਾਈ ਸਾਹਿਬ ਨੇ 22 ਵੈਸਾਖ ਸੰਮਤ 1768 ਬਿ: (1711 ਈ:) ਨੂੰ ਅੰਮ੍ਰਿਤਸਰ ਤੋਂ ਦਿੱਲੀ ਪੂਜ ਮਾਤਾ ਸੁੰਦਰੀ ਜੀ ਦੀ ਸੇਵਾ ਵਿਚ ਭੇਜੀ ਸੀ, ਲੱਗ ਜਾਂਦਾ ਹੈ।

ਇਹ ਬੀੜ ਅੱਸੂ ਸੰਮਤ 1768 ਬਿ: (1711 ਈ:) ਤੋਂ ਉਪਰੰਤ ਭਾਈ ਮਨੀ ਸਿੰਘ ਦੀ ਆਗਿਆ ਨਾਲ ਭਾਈ ਸ਼ੀਹਾਂ ਸਿੰਘ ਨੇ ਦਿੱਲੀ ਵਿਚ ਲਿਖਣੀ ਸ਼ੁਰੂ ਕੀਤੀ ਸੀ ਤੇ ਇਸਦੀ ਸਮਾਪਤੀ ਅਗਲੇ ਸਾਲ ਸੰਮਤ 1768 ਬਿ: (1712 ਈ:) ਨੂੰ ਹੋਈ। ਇਹ ਬੀੜ ਅਫ਼ਗਾਨਿਸਤਾਨ ਦੇ ਪ੍ਰਸਿੱਧ ਸ਼ਹਿਰ ਕਾਬਲ ਵਿਚ ਗੁਰਦੁਆਰਾ ਭਾਈ ਗੁਰਦਾਸ ਵਿਖੇ ਸੁਰੱਖਿਅਤ ਹੈ[2]। ਇਸ ਦੇ ਕੁੱਲ ਪਤ੍ਰੇ 578 ਹਨ। ਤੇ 567 ਤੋਂ ਜੰਗ-ਨਾਮਾ ਪਾਤਸ਼ਾਹੀ 10। "ਕਮਾਲੇ ਕਰਾਮਾਤ" ਤੋਂ ਸ਼ੁਰੂ ਹੁੰਦਾ ਹੈ।

---

1. ਭਾਈ ਸੋਹਨਾ ਕਵੀ ਧਰਮ ਸਿੰਘ ਦਾ ਸੇਵਕ ਸੀ ਤੇ ਇਹ ਅਗੋਂ ਭਾਈ ਮਨੀ ਸਿੰਘ ਦਾ-
   ਮਨੀ ਸਿੰਘ ਸੁਆਮੀ ਕਾ ਦਾਸ।
   ਧਰਮ ਸਿੰਘ ਜੀ ਬੁਧ ਪ੍ਰਕਾਸ਼।
   ਤਾਂ ਕਾ ਭਯੋ ਦਾਸ ਹਉਂ ਆਇ।
   ਤਿਨ ਮਮ ਕੀਨੀ ਅਧਿਕ ਸਹਾਇ। (ਗੁਰ ਬਿਲਾਸ ਪਾ: 6, ਅਧਿਆਇ ਪਹਿਲਾ)
2. ਦੇਖੋ ਅਫ਼ਗਾਨੀ ਸਫ਼ਰਨਾਮਾ ਕ੍ਰਿਤ ਪ੍ਰੋ. ਗੰਡਾ ਸਿੰਘ, ਪਟਿਆਲਾ, ਇਤਿਹਾਸ ਪੱਤਰ 1952-1953 ਈ, ਪੰਨਾ 51

## (ਸ) ਆਦਿ ਦਸ਼ਮ ਗ੍ਰੰਥ ਦਾ ਪੁਨਰ ਸੰਪਾਦਨ

ਭਾਈ ਮਨੀ ਸਿੰਘ ਦਾ ਆਦਿ ਦਸ਼ਮ ਗ੍ਰੰਥ ਨੂੰ ਪੁਨਰ ਸੰਪਾਦਨ ਕਰਨਾ, ਉਨ੍ਹਾਂ ਦੀ ਆਪਣੀ ਜ਼ਿੰਦਗੀ ਦੀ ਆਖ਼ਰੀ ਸਾਹਿੱਤ ਸੇਵਾ ਹੈ । ਭਾਈ ਸਾਹਿਬ ਦੀ ਚਿੱਠੀ ਤੋਂ ਪਤਾ ਚੱਲਦਾ ਹੈ, ਕਿ ਉਨ੍ਹਾਂ ਪੋਥੀਆਂ ਭਾਈ ਝੰਡਾ ਸਿੰਘ ਹੱਥ ਭੇਜ ਕੇ ਸੰਮਤ 1768 ਬਿ: ਦੇ ਅੱਸੂ ਮਹੀਨੇ ਵਿਚ ਦਿੱਲੀ ਪੁੱਜਣ ਦਾ ਇਕਰਾਰ ਕੀਤਾ ਸੀ। ਇਸ ਤੋਂ ਇਹ ਸਪਸ਼ੱਟ ਹੋ ਜਾਂਦਾ ਹੈ ਕਿ ਇਹ ਕਾਰਜ ਭਾਈ ਮਨੀ ਸਿੰਘ ਮਾਤਾ ਜੀ ਦੀ ਹਜ਼ੂਰੀ ਵਿਚ ਦਿੱਲੀ ਬਹਿ ਕੇ ਕਰਨਾ ਚਾਹੁੰਦੇ ਸਨ, ਪਰੰਤੂ ਐਸਾ ਸਮਾਗਮ ਨਾ ਬਣ ਸਕਿਆ ਤੇ ਮਾਤਾ ਜੀ ਦਾ ਹੁਕਮ ਮੰਨ ਕੇ ਅੰਮ੍ਰਿਤਸਰ ਦੀ ਜਾਗੀਰ ਦਾ ਇੰਤਜ਼ਾਮ ਕਰਨ ਲਈ ਦਿੱਲੀ ਤੋਂ ਵਾਪਸ ਆਉਣਾ ਪਿਆ ।

ਇਸ ਬੀੜ ਦੇ ਲਿਖਣ ਦਾ ਕੰਮ ਮਾਘ 1768 ਬਿ: ਦੇ ਉਪਰੰਤ ਸ਼ੁਰੂ ਹੋਇਆ ਤੇ ਇਸ ਦੀ ਸਮਾਪਤੀ ਇਸ ਉਪਰ ਲਿਖੇ ਸੰਮਤ ਅਨੁਸਾਰ 1770 ਬਿ. (ਸੰਨ 1713 ਈ:) ਵਿਚ ਹੋਈ । ਉਸ ਵੇਲੇ ਭਾਈ ਸਾਹਿਬ ਦੀ ਉਮਰ 69 ਵਰ੍ਹਿਆਂ ਦੀ ਸੀ ।

ਇਹ ਬੀੜ ਪਹਿਲ ਪ੍ਰਥਮੇਂ ਭਾਈ ਗਗਨ ਸਿੰਘ ਗ੍ਰੰਥੀ ਤਖ਼ਤ ਸ੍ਰੀ ਹਜ਼ੂਰ ਸਾਹਿਬ ਪਾਸ ਸੀ । ਉਨ੍ਹਾਂ ਪਾਸੋਂ ਰਾਜਾ ਗੁਲਾਬ ਸਿੰਘ ਸੇਠੀ ਲਾਹੌਰ ਵਾਲੇ (ਹੁਣ ਦਿੱਲੀ) ਲੈ ਆਏ ਸਨ ।

## (ਕ) ਫੁਟਕਲ ਰਚਨਾ

ਭਾਈ ਮਨੀ ਸਿੰਘ ਦੇ ਨਾਂ ਹੇਠ ਕਿਸੇ ਗੁਰ ਸਿੱਖ ਨੇ ਸ੍ਰੀ ਗੁਰੂ ਸ਼ਬਦ-ਸਿੱਧੀ, ਅਰਥਾਤ ਸ਼ਰਧਾ ਪੂਰਨ ਤੇ ਜਪੁਜੀ ਸਾਹਿਬ ਦਾ ਟੀਕਾ ਲਿਖ ਕੇ ਆਪਣੀ ਰਚਨਾ ਨੂੰ ਹਰ ਮਨ ਪਿਆਰਾ ਬਣਾਉਣ ਦੀ ਕੋਸ਼ਿਸ਼ ਕੀਤੀ ਹੈ । 'ਗੁਰੂ ਸ਼ਬਦ-ਸਿੱਧੀ' ਜਾਂ 'ਸ਼ਰਧਾ ਪੂਰਨ' ਦਾ ਆਰੰਭ ਇਸ ਪ੍ਰਕਾਰ ਹੁੰਦਾ ਹੈ :

> ਇਕ ਸਮੇਂ ਭਾਈ ਮਨੀ ਸਿੰਘ ਪਾਸ ਸਿਖਾਂ ਅਰਦਾਸ ਕੀਤੀ, ਜੋ ਵੇਦਾਂ ਸ਼ਾਸਤ੍ਰਾਂ ਅਰ ਮੁਸਲਮਾਨੀ ਪੁਸਤਕਾਂ ਵਿਚ ਆਪਣੇ ਅਰਥ ਸਿੱਧੀ ਲਈ ਜੰਤ੍ਰ ਮੰਤ੍ਰ ਅਰ ਕਲਾਮਾਂ ਲਿਖੀਆਂ ਹਨ । ਅਸਾਨੂੰ ਵੀ ਰੀਸ ਆਂਵਦੀ ਹੈ, ਸੋ ਅਸੀਂ ਭੀ ਜਾਣੀਏ...ਭਾਈ ਮਨੀ ਸਿੰਘ ਹੁਰਾਂ ਬਚਨ ਕੀਤੀ....।

ਇਸ ਨੂੰ ਪੜ੍ਹ ਕੇ ਇਹ ਲਿਖਣ ਵਿਚ ਕੋਈ ਵਧੇਰੇ ਤਰਦੱਦ ਨਹੀਂ ਕਰਨਾ ਪੈਂਦਾ ਕਿ ਇਹ ਲਿਖਣ-ਢੰਗ ਉਹੀ ਹੈ ਜੋ 'ਗਿਆਨ ਰਤਨਾਵਲੀ' ਜਾਂ 'ਸਿੱਖਾਂ ਦੀ ਭਗਤ ਮਾਲਾ' ਦਾ ਹੈ' । ਸੋ ਰਚਨਾ ਭਾਵੇਂ ਭਾਈ ਸਾਹਿਬ ਨੇ ਆਪ ਕੀਤੀ ਜਾਂ ਹੋਰਨਾਂ ਕੋਲੋਂ ਕਾਰਵਾਈ, ਇਹ ਮੰਨਣਾ ਪਵੇਗਾ ਕਿ ਉਨ੍ਹਾਂ ਦੀ

---

1. ਇਕ ਸਮੇਂ ਭਾਈ ਮਨੀ ਸਿੰਘ ਜੀ ਪਾਸ ਸਿੱਖਾਂ ਬੇਨਤੀ ਕੀਤੀ ਕਿ ਗੋਸ਼ਟਿ ਜਨਮ ਸਾਖੀ ਪਹਿਲੀ ਪਾਤਸ਼ਾਹੀ ਦੀ ਜੋ ਹੈ, ਉਸ ਵਿਚ ਛੋਟੇ ਮੇਲ ਵਾਲਿਆਂ ਕਈ ਜੁਗਤਾਂ ਅਣਬਣੀਆਂ ਪਾ ਦਿੱਤੀਆਂ ਹਨ....ਤਾਂ ਭਾਈ ਮਨੀ ਸਿੰਘ ਜੀ ਬਚਨ ਕੀਤਾ...ਜੋ ਦਸਵੀਂ ਪਾਤਸ਼ਾਹੀ ਦੇ ਦਰਬਾਰ ਥੀਂ ਅਸਾਂ ਸਾਖੀਆਂ ਸੁਣੀਆਂ ਹੈਨ, ਉਨਾਂ ਦੇ ਅਨੁਸਾਰ ਜੋ ਕੁਝ ਮੇਰੀ ਤੁਛ ਬੁਧੀ ਮੇਂ ਆਂਵਦਾ ਹੈ, ਸੋ ਮੈਂ ਤੁਹਾਡੇ ਅੱਗੇ ਟੀਕਾ ਕਰ ਸੁਣਾਂਵਦਾ ਹਾਂ ।
2. ਇਕ ਸਮੇਂ ਭਾਈ ਮਨੀ ਸਿੰਘ ਪਾਸ ਸਿੱਖਾਂ ਅਰਦਾਸ ਕੀਤੀ ਜੋ ਭਾਈ ਗੁਰਦਾਸ ਜੀ ਨੇ ਸਿੱਖਾਂ ਦੇ ਪ੍ਰਥਾਇ ਵਾਰ ਕੀਤੀ ਹੈ...ਉਨ੍ਹਾਂ ਦੀਆਂ ਰਹਿਤਾਂ ਤੇ ਕਰਤੂਤਾਂ ਅਸਾਂ ਨੂੰ ਮਲੂਮ ਕਰਾਵੋ... ਭਾਈ ਮਨੀ ਸਿੰਘ ਹੋਰਾਂ ਬਚਨ ਕੀਤਾ....

(ਸਿੱਖਾਂ ਦੀ ਭਗਤ ਮਾਲ)

ਸ਼ਖਸੀਅਤ ਬਹੁਤ ਸਾਰਾ ਸਾਹਿੱਤ ਉਪਜਾਉਣ ਦਾ ਕਾਰਣ ਬਣੀ। ਜਿਸ ਤਰ੍ਹਾਂ ਭਾਈ ਸੂਰਤ ਸਿੰਘ ਨੇ 'ਗਿਆਨ ਰਤਨਾਵਲੀ' ਤੇ ਸਿੱਖਾਂ ਦੀ ਭਗਤ ਮਾਲਾ, ਭਾਈ ਕੀਰਤ ਸਿੰਘ ਨੇ ਗੁਰੂ ਗ੍ਰੰਥ ਸਾਹਿਬ ਦੇ ਪ੍ਰਆਇ, ਅਤੇ ਭਾਈ ਸੋਹਨ ਨੇ ਗੁਰ ਬਿਲਾਸ ਪਾ: 6 ਲਿਖ ਕੇ ਭਾਈ ਸਾਹਿਬ ਦਾ ਨਾਂ ਵਿਚ ਦੇ ਦਿੱਤਾ, ਇਸੇ ਤਰ੍ਹਾਂ ਸ੍ਰੀ ਗੁਰੂ ਸ਼ਬਦ-ਸਿੱਧੀ ਅਰਥਾਤ ਸ਼ਰਧਾ ਪੂਰਨ ਤੇ ਜਪੁਜੀ ਸਾਹਿਬ ਦਾ ਟੀਕਾ ਵੀ ਭਾਈ ਸਾਹਿਬ ਦੇ ਨਾਂ ਹੇਠ ਹੀ ਲਿਖਿਆ ਗਿਆ।

ਪਰ ਪਿਛਲੀਆਂ ਦੋਵੇਂ ਪੁਸਤਕਾਂ ਸਾਡੇ ਸ਼ੱਕ ਨੂੰ ਪੱਕਿਆਂ ਕਰਦੀਆਂ ਹਨ ਕਿ ਇਹ ਕਦੇ ਵੀ ਭਾਈ ਸਾਹਿਬ ਦੇ ਕਿਸੇ ਨਿਕਟ-ਵਰਤੀ ਸਿੱਖ ਨੇ ਭਾਈ ਮਨੀ ਸਿੰਘ ਪਾਸੋਂ ਸੁਣ ਕੇ ਨਹੀਂ ਲਿਖੀਆਂ ਹੋ ਸਕਦੀਆਂ, ਕਿਉਂ ਜੁ ਗੁਰੂ ਜੀ ਤੇ ਉਨ੍ਹਾਂ ਦੇ ਗੁਰ ਸਿੱਖ ਰਜ਼ਾ ਵਿਚ ਰਾਜ਼ੀ ਰਹਿਣ ਵਾਲੇ ਸਨ। ਇਨ੍ਹਾਂ ਮੰਤ੍ਰਾਂ ਜੰਤ੍ਰਾਂ ਤੇ ਟੂਣਿਆਂ ਵਿਚ ਵਿਸ਼ਵਾਸ ਨਹੀਂ ਸਨ ਰੱਖਦੇ ! ਨਾਮ ਰੂਪੀ ਮੰਤ੍ਰ ਦਾ ਜਾਪ ਤਾਂ ਬੜੀ ਉੱਚੀ ਤੇ ਦੁਰਲੱਭ ਚੀਜ਼ ਹੈ, ਪਰ ਜਦੋਂ ਮੰਤ੍ਰਾਂ ਟੂਣਿਆਂ ਨੂੰ ਸੰਸਾਰਕ ਇੱਛਾਵਾਂ ਦੇ ਪੂਰਾ ਕਰਨ ਲਈ ਵਰਤਿਆ ਜਾਵੇ ਤਾਂ ਗੁਰ ਸਿੱਖ ਇਸ ਨੂੰ ਬਹੁਤ ਨੀਵਾਂ ਸਮਝਦਾ ਹੈ। ਗੁਰੂ ਗੋਬਿੰਦ ਸਿੰਘ ਜੀ ਤਾਂ ਗੁਰ ਸਿੱਖਾਂ ਦੇ ਪੁੱਛਣ ਤੇ ਇਉਂ ਫਰਮਾਂਦੇ ਹਨ।

ਜੰਤਰ ਮੰਤਰ ਤੰਤਰ ਕਰ, ਜੋ ਇਨ ਪੈ ਸਿੱਧ ਹੋਇ।
ਹਜਰਤ ਹੋ ਘਰ ਮੈਂ ਬਹੈ, ਮਾਂਗਤ ਫਿਰਤ ਨ ਕੋਇ।

(ਪਖਿਆਨ ਚਰ੍ਰਿਤ ਪਾ: 10)

ਸੋ ਇਸੇ ਵਿਸ਼ੇ ਤੇ ਹਾਲੀ ਹੋਰ ਖੋਜ ਦੀ ਲੋੜ ਹੈ।

ਗਰਜਾ ਸਿੰਘ
ਸੰਪਾਦਕ

# ਮੂਲ ਪਾਠ

ੴ ਸਤਿਗੁਰ ਪ੍ਰਸਾਦਿ ॥

## ਅਥ ਸ਼ਹੀਦ ਬਿਲਾਸ ਪੋਥੀ ਲਿਖਯਤੇ

### ਕ੍ਰਿਤ ਕਵਿ ਸੇਵਾ ਸਿੰਘ

ਦੋਹਰਾ ।

ਤਵ ਕਿਰਪਾ ਤੇ ਸਤਿਗੁਰੂ, ਲਿਖੂੰ ਸ਼ਹੀਦ ਬਿਲਾਸ ।
ਬਿਘਨ ਹਰੋ ਮਮ ਦਾਸ ਕੇ ਕਰੋ, ਬੁੱਧਿ ਪਰਗਾਸ ।1।

ਸਵੈਯਾ ।

ਹੇ ਕਰੁਨਾਨਿਧ ਮਿਹਰ ਕਰੌਂ, ਤਉ, ਚਿਤ੍ਰ ਬਚਿਤ੍ਰ ਕਥੂੰ ਇਹ ਲੀਲਾ ।
ਜਿਹ ਪੜ੍ਹਨੇ ਕਰਿ ਸਿਦਕ ਬੜ੍ਹੈ, ਔ ਕਾਯਰ ਸੁਨੈ ਮੁਖ ਰਹੈ ਨ ਪੀਲਾ ।
ਅੰਗ ਅੰਗ ਕਟੇ ਨਹਿ ਸੀ ਕਹੀ ਜਿਹ, ਸੀਸ ਦਯੋ ਸਿਖ ਭਯੋ ਨ ਢੀਲਾ ।
ਸੇਵਾ* ਹਰੀ ਭੁਅ ਮੱਧ ਕੋਊ, ਸਮ ਸਿੰਘ ਮਨੀ ਨਹਿ ਭਯੋ ਹਠੀਲਾ ।

ਦੋਹਰਾ ।

ਪ੍ਰਾਨ ਹਰੈ ਜਿਹ ਧਰਮ ਹਿਤ, ਖਾਤਰ ਪਰ ਉਪਕਾਰ ।
ਐਸੇ ਸਿਦਕੀ ਸਿੱਖ ਕੀ, ਗਾਥਾ ਕਹੂੰ ਉਚਾਰ ।3।
ਭੁਅ ਮੱਧ ਵਿਖੈ ਜਸ ਫੈਲਿਓ, ਸੁਰ ਲੋਕ ਭਈ ਜਿਹ ਜੈ ।
ਕਥਾ ਸੁਨੋ ਸੁਭ ਤਾਹਿ ਕੀ, ਮਨੀ ਸਿੰਘ ਕੀ ਐ ।4।

ਚੌਪਈ ।

ਮਨੀ ਸਿੰਘ ਕੀ ਕਹਿ ਹੌਂ ਗਾਥਾ । ਲਿਖੀ ਸੁਨੀ ਜੈ ਹਮ ਕਾਥਾ ।
ਨਿਕਟ ਮੁਲਤਾਨ ਅਲੀਪੁਰ ਜੋਊ । ਰਹਨੇ ਹਾਰ ਤਹਾਂ ਕਾ ਸੋਊ ।
ਇਨ ਕੇ ਵਡੇ ਵਡੇਰੇ ਸਾਰੇ । ਥੇ ਆਦੀ ਸਿੱਖ ਗੁਰ ਕੇ ਭਾਰੇ ।
ਬਲੂ ਰਾਉ ਇੱਕ ਬੀਰ ਬਹਾਦਰ । ਰਹਿਯੋ ਖਸ਼ਟਮ ਗੁਰ ਕੇ ਸਾਦਰ ।
ਹੋਇ ਅਗਰ ਮਾਰੇ ਤੁਰਕੇਰੀ । ਸਾਂਗ ਹੁਤੋ ਕਰ ਦ੍ਵਾਦਸ ਸੇਰੀ ।
ਹੁਤੋ ਬਲੰਦ ਬਾਹੁਬਲਿ ਭਾਰੀ । ਉਦੇ ਦੀਪ ਕੇ ਬੰਸ ਮਝਾਰੀ ।
ਬੱਲੂ ਕਾ ਸੁਤ ਮਾਈਦਾਸ। ਹਿਯੇ ਗੁਰ ਦਰਸਨ ਜਿਹ ਪਯਾਸ ।

---

*ਇਸ ਨਾਂ ਦੇ ਉਸ ਸਮੇਂ ਤੋਂ ਅੱਗੇ-ਪਿੱਛੇ ਦੋ ਵਿਅਕਤੀ ਹੋਰ ਹੋਏ ਹਨ :

1. ਭਾਈ ਸੇਵਾ ਸਿੰਘ, 'ਮਾਹਿਲ' ਪਿੰਡ ਕਾਲਾ ਜ਼ਿਲਾ ਅੰਮ੍ਰਿਤਸਰ ਦਾ ਵਸਨੀਕ, ਜਿਸ ਦੀ ਇਕ ਲੜਕੀ ਬੀਬੀ ਦਿਆਲ ਕੌਰ ਤੇ ਪੁਤ੍ਰ ਬਾਬਾ ਦਿਆਲ ਸਿੰਘ ਸ਼ਹੀਦ ਤੇ ਬਾਬਾ ਨੱਥਾ ਸਿੰਘ ਸ਼ਹੀਦ ਸਨ । 2. ਭਾਈ ਸੇਵਾ ਸਿੰਘ 'ਛਿਬਰ', ਜੋ ਭਾਈ ਕੇਸਰ ਸਿੰਘ ਕਰਤਾ 'ਬੰਸਾਵਲੀ ਨਾਮਾ ਦਸ ਪਾਤਸ਼ਾਹੀਆਂ' ਦੇ ਪੁੱਤਰ ਸਨ ।

ਗੁਰ ਆਗੇ ਰਹਿ ਸੇਵ ਕਮਾਵੈ । ਰਾਉ ਬੱਲੂ ਕਾ ਨਾਮ ਚੜ੍ਹਾਵੈ ।
ਦ੍ਵਾਦਸ ਪੁੱਤ ਇਸੀ ਕੇ ਆਇ । ਸੇਵਾ ਹਰੀ ਪੁਨ ਭਾਖ ਸੁਨਾਇ ।5।

ਦੋਹਰਾ ।

ਜੇਸਠ ਸੁਤ ਜੇਠਾ ਭਯੋ, ਦਿਆਲ ਦਾਸ ਸੁਤ ਦੂਜ ।
ਮਨੀ ਰਾਮ ਤੀਸਰ ਭਯੋ, ਤ੍ਰਿੱਤੀ ਗੁਨੀ ਕੁਲ ਪੂਜ ।6।
ਦੁਨੀਆ ਮਾਨਾ ਅਮਰ ਚੰਦ, ਸਪਤਮ ਭਯੋ ਰੂਪਾਇ ।
ਮੱਧਰੀ ਥੀਂ ਇਹ ਸਾਤ ਸੁਤ, ਤੇਜ ਭਾਨੁ ਸਮ ਆਇ ।7।

ਚੌਪਈ ।

ਅਵਰ ਲਡਿੱਕੀ ਨੇ ਸੁਤ ਜਾਇ । ਜਗਤੂ ਸੋਹਣਾ ਲਹਿਣਾ ਰਾਇ ।
ਹਨੀ ਚੰਦ ਪੰਚਮ ਭਯੋ ਪੂਤ । ਪਾਂਚੋ ਪਾਂਡਵ ਸਮ ਮਜਬੂਤ ।
ਦੂਸਾ ਰਵੀ ਜਗਤ ਇਹ ਭਏ । ਹੇਤ ਧਰਮ ਸੀਸ ਜਿਨ ਦਏ ।
ਇੱਕ ਇੱਕ ਕੀ ਹੈ ਕਥਾ ਨਿਰਾਰੀ । ਬੀਚ ਜਗਤ ਕੁਲ ਕਰੀ ਉਜਾਰੀ ।
ਵਿਖਮ ਕੀਏ ਰਣ ਮਾਹਿ ਅਖਾਰੇ । ਚੁਣ ਚੁਣ ਕੇ ਦੋਖੀ ਬਹੁ ਮਾਰੇ ।
ਇਨ ਮੈ ਮਨੀ ਸਿੰਘ ਕੀ ਕਰਣੀ । ਇਕ ਜਿਹਵਾ ਸੇ ਜਾਇ ਨ ਬਰਣੀ ।
ਅੰਗ ਅੰਗ ਜਿਹ ਦੀਏ ਕਟਾਇ । ਕਿਹਾ ਮੁਖੋਂ ਨਹਿ ਸੀ ਅਲਾਇ ।
ਧਰਮ ਹੇਤ ਜਿਹ ਦੀਏ ਪ੍ਰਾਨ। ਸੇਵਾ ਹਰੀ ਗੁਰ ਥੀਂ ਕੁਰਬਾਨ । 8।

ਦੋਹਰਾ ।

ਸਤ੍ਰਹ ਸੈ ਇੱਕ ਬੀਤਯੋ, ਸੰਬਤ ਬਿਕ੍ਰਮ ਰਾਇ ।
ਚੈਤ ਸੁਦੀ ਥਿਤ ਦ੍ਵਾਦਸੀ, ਰਵੀ ਵਾਰ ਦਿਨ ਥਾਇ ।9।
ਮਧਰੀ ਕੇ ਕੁਖੋ ਭਯੋ, ਮਨੀ ਸਿੰਘ ਬੁਧਿਮਾਨ ।
ਗਾਥਾ ਆਗੇ ਕੀ ਕਥੂੰ, ਯਥਾ ਬੁਧਿ ਬਲ ਗਯਾਨ ।10।

ਕਬਿੱਤ ।

ਆਯੂ ਥੀ ਛੁਟੇਰੀ ਸਭੋ ਤੇਰਾਂ ਬਰਖ ਮਨੀਏ ਕੀ,
ਮਾਈ ਦਾਸ ਗੈਲ ਲੈ ਕੇ ਗੁਰਾਂ ਢਿਗ ਆਇ ਜੀ ।
ਸੱਤਵੇਂ ਗੁਰਾਂ ਦੇ ਤੀਰ ਕੀਰਤ ਪੁਰੇ 'ਚ ਪਹੁੰਚ,
ਬੰਦਨ ਕਰਤ ਸੀਸ ਮਨੀਆ ਨਿਵਾਇ ਜੀ ।
ਸੁੰਦਰ ਸਰੂਪ ਹੋਣਹਾਰ ਦੇਖ ਮਨੀਏ ਕੋ,
ਗੁਰੂ ਹਰਿ ਰਾਇ ਕਿਹਾ ਮੁਖੋ ਇਹ ਅਲਾਇ ਜੀ :
"ਮਨੀਆ ਇਹ ਗੁਨੀਆ ਹੋਵੇਗਾ ਬੀਚ ਜਗ ਸਾਰੇ",
ਸੇਵਾ ਹਰੀ ਸ੍ਰੀ ਮੁਖੋ ਕਿਹਾ ਇਹ ਸੁਣਾਇ ਜੀ ।11।

ਦੋਹਰਾ ।

ਕੀਰਤ ਪੁਰੇ ਕੁਛ ਕਾਲ ਜਬ, ਮਨੀਆ ਰਿਹਾ ਹਜ਼ੂਰ ।
ਬਰਤਨ ਮਾਂਜੈ ਲੰਗਰ ਕੇ, ਮਨ ਕੀ ਮਲ ਕਰ ਦੂਰ ।12।

ਬਾਣੀ ਪੜ੍ਹੈ ਸੇਵਾ ਕਰੈ, ਹੀਏ ਹਰਖ ਬਢ਼ਾਇ ।
ਦੋਇ ਬਰਖ ਕਾ ਸਮਾ ਇਮ ਬੀਤ ਗਯੋ ਤਿਹ ਆਇ । 13।

ਕਬਿੱਤ

ਮਨੀਏ ਕੀ ਆਯੂ ਹੋਈ ਪੰਚ ਦਹਿ ਬਰਖ ਦੀ ਜਾਂ,
ਮਾਈ ਦਾਸ ਢਿਗ ਗੁਰਾਂ ਬੇਨਤੀ ਗੁਜ਼ਾਰੀ ਹੈ :
"ਆਗਿਆ ਭਨੋ ਜੀ, ਇਹ ਨੂੰ ਗੈਲ ਮੇਰੇ ਜਾਨ ਦੀਜੈ,
ਸੇਵਕ ਨੇ ਕੀਤੀ ਇਹ ਦੇ ਬਿਆਹਿ ਦੀ ਤਿਆਰੀ ਹੈ
ਸ਼ਰਧਾ ਸਹਿਤ ਭਾਉ ਅਧਿਕ ਜਨਾਯੋ ਆਨ,
ਕਰੋ ਮਿਹਰ ਦਾਸ ਤੇ ਇਹ ਇਮਾਨਤ ਤਿਹਾਰੀ ਹੈ ।"
ਸੇਵਾ ਹਰੀ ਤੀਰ ਮਨੀ ਰਾਮ ਕੂੰ ਬੁਲਾਇ ਗੁਰਾਂ,
ਦਿੱਤਾ ਗੈਲ ਤੋਰ ਆਇਆ ਸਦਨ ਮਝਾਰੀ ਹੈ ।14।

ਦੋਹਰਾ ।

ਮਧਰੀ ਸੁਤ ਨੂੰ ਪਿਆਰ ਦੇ, ਲੀਆ ਕੰਠ ਲਗਾਇ ।
ਭੈਣਾ ਮਿਲੀਆਂ ਬੀਰ ਕੋ, ਹੀਏ ਹਰਖ ਬਢ਼ਾਇ ।15।
ਅਲੀ ਪੁਰੇ ਵਿਚ ਖੁਸ਼ੀਆਂ, ਹੋਈਆਂ ਬਹੁਤ ਮਹਾਨ ।
ਪੁਛੀ ਸਬ ਨੇ ਕੁਸ਼ਲਤਾ, ਮਾਈ ਦਾਸ ਥੀਂ ਆਣ ।16।

ਕਬਿਤ ।

ਖੈਰ ਪੁਰੋਂ* ਆਏ ਗੰਢ ਸਾਹੇ ਦੀ ਸੀ ਲੈ ਕੇ ਨਾਈ,
ਅਸਾਢ ਸੁਦੀ ਪੁੱਨਿਆ ਜੇ ਕਿਹਾ ਈ ਅਲਾਇਆ ।
ਮਾਤਾ ਪਿਤਾ ਭੈਣੂ ਭਾਈ ਖੁਸ਼ੀ ਹੋਈ ਸਭਨਾਂ ਕੂੰ,
ਭੇਜ ਡੂਮ ਲਏ ਸਾਕ-ਸੈਨ ਸੀ ਬੁਲਾਇਆ ।
ਤਾਊ ਚਾਚੇ ਮਾਮੂ ਵੀਰ ਚੜ੍ਹੇ ਏ ਜਨੇਤ ਬੰਨ੍ਹ,
ਮਨੀ ਰਾਮ ਬੀਚ ਵਾਂਗੂ ਚਾਂਦ ਦੇ ਸੁਹਾਇਆ ।
ਸੇਵਾ ਹਰੀ ਬਾਜਾ ਸੰਗ ਬਜਦਾ ਜਨੇਤ ਦੇ ਸੀ,
ਛੁਟਦੇ ਸੀ ਗੋਲ ਪਹੁੰਚੇ ਖੈਰ ਪੁਰ ਆਇਆ ।17।

ਦੋਹਰਾ।

ਚੜ੍ਹੀ ਜਨੇਤ ਪੁਰ ਅਲੀ ਥੀਂ, ਢੁਕੀ ਖੈਰ ਪੁਰ ਬੀਚ ।
ਦੇਖਣ ਆਏ ਬਰਾਤ ਕੂੰ, ਗਾਊਂ ਥੀਂ ਊਚ ਅਰ ਨੀਚ । 118।
ਤੀਰ ਸਤਦ੍ਰਵ ਨਦੀ ਕੇ, ਬਸੈ ਖੈਰ ਪੁਰ ਗਾਵ।
ਲਖੀ ਰਾਇ** ਤਿਹ ਠਾਂ ਰਹੇ, ਜਾਦੋ ਬੰਸੀ ਰਾਵ ।19।

---

* ਅਸਲ ਨਾਮ ਖੈਰਪੁਰ 'ਸੱਯਦਾਤ', ਜੋ ਮੁਲਤਾਨ ਤੋਂ ਅੱਗੇ 15 ਮੀਲ ਤਹਿਸੀਲ ਅਲੀਪੁਰ ਜ਼ਿਲਾ ਮੁਜ਼ੱਫਰ ਗੜ੍ਹ ਵਿਚ ਹੈ ।

** ਫੁਟ ਨੋਟ ਅਗਲੇ ਸਫ਼ੇ ਤੇ ਦੇਖੋ।

ਦ੍ਵੈਯਾ ।

ਪਹੁੰਚੀ ਜੰਨ ਨਗਰ ਢਿਗ ਆਕੇ, ਲੈਨ ਪੰਚ ਰਲ ਆਏ ।
ਹੋਈ ਮਿਲਣੀ ਦੇਣ ਵਧਾਈਆਂ, ਨਾਰੀਆਂ ਮੰਗਲ ਗਾਏ ।
ਜੰਨ ਉਤਾਰੀ ਦਿੱਤਾ ਆਦਰ, ਭੱਟਾਂ ਗਾਉਣ ਸੁਣਾਏ ।
ਖਾਇ ਪੀਆਇ ਸੁਆਏ ਜਾਨੀ, ਤੜਕੇ ਲੀਏ ਉਠਾਏ ।
ਗੁਣੀ ਗਿਆਨੀ ਬਹਿ ਮਤਾ ਪਕਾਇਆ, ਫੇਰੇ ਤੱਤ ਦਿਵਾਏ ।
ਸੇਵਾ ਹਰੀ ਵਿਆਹੀ ਸੀਤੋਂ, ਜਾਦਵ ਲੱਖੀ ਰਾਏ । 20 ।

ਦੋਹਰਾ ।

ਮਾਈ ਦਾਸ ਸੁਤ ਵਿਆਹਿ ਕੈ, ਹੋਇਆ ਬਹੁਤ ਅਨੰਦ ।
ਸੁੱਸਰਿਆਂ ਘਰ ਬੇਟਾ ਸੋਹੇ, ਜਿਉਂ ਤਾਰਨ ਮੈਂ ਚੰਦ । 21।
ਰਹੀ ਬਰਾਤ ਦੋ ਰੈਨ ਥੀ, ਖੈਰ ਪੁਰੇ ਹਰਿਖਾਇ ।
ਦਾਜ ਦਾਵਨ ਦੇ ਵਿਦਿਆ ਕੀਤੀ, ਬੇਟੀ ਲੱਖੀ ਰਾਇ ।22।

ਸਵੈਯਾ ।

ਵਿਆਹਿ ਕਰਾਇ ਜਬੈ ਮਨੀਆ, ਕੁਛ ਕਾਲ ਰਹਿਯੋ ਆਪਣੈ ਗ੍ਰਿਹ ਮਾਈ ।
ਜੇਠਾ ਦਿਆਲਾ ਬਡੋ ਭਾਈ ਏਸ ਥੀਂ, ਗੈਲ ਇਨ੍ਹਾਂ ਪੁਰ ਕੀਰਤ ਆਈ ।
ਕੀਯੋ ਦੀਦਾਰ ਸ੍ਰੀ ਗੁਰ ਦੇਵ ਕਾ, ਪਦ ਪੰਕਜ ਮੇਂ ਪੁਨਿ ਸੀਸ ਨਿਵਾਈ ।
ਭਾਂਡਨ ਮਾਂਜਨ ਸੇਵ ਕਰੈ, ਸਿੰਘ ਸੇਵਾ ਇਹੋ ਦਿਨ ਰੈਨ ਕਰਾਈ । 23।

---

*ਪਿਛਲੇ ਸਫ਼ੇ ਦਾ ਫੁਟ ਨੋਟ*

* ਲੱਖੀ ਰਾਇ ਉਸ ਸਮੇਂ ਭਾਰਤ ਵਿਚ ਵੱਡਾ ਵਪਾਰੀ ਸੀ, ਜੋ ਖਾਨਦਾਨੀ ਲਿਹਾਜ਼ ਨਾਲ ਜਾਦੋ ਬੰਸੀ ਬੜ੍ਹਤੀਆ ਕਨਾਵਤ ਸੀ । 30 ਜੇਠ ਸੰਮਤ 1737 ਬਿ: (29 ਮਈ, 1680 ਈ:) ਨੂੰ ਗਦਿਸੀਨੇ ਪਿੰਡ (ਰਕਾਬ ਗੰਜ) ਉਸ ਦਾ ਦੇਹਾਂਤ ਹੋਇਆ, ਜਿਸ ਦੀ ਤਸਦੀਕ ਭੱਟ ਵਹੀ ਤੋਂ ਹੁੰਦੀ ਹੈ, ਤੇ ਕੇਸ਼ੋ ਭੱਟ ਨੇ ਉਸ ਬਾਰੇ ਇਹ ਦੋਹੇ ਕਹੇ ਹਨ :

ਚਲਾ ਚਲਾਈ ਹੋ ਰਹੀ, ਗੱਡ ਗੱਡ ਉਖਰੇ ਮੇਖ ।
ਲਖੀ ਨਗਾਹੀਆ ਲੈ ਚਲੇ, ਤੂੰ ਖਰਾ ਤਮਾਸਾ ਦੇਖ ।1।
ਲਖੀ ਨਗਾਹੀਆ ਲੱਖ ਗਏ, ਹੋਮ ਹੜਾਊ ਆਠ ।
ਸਖਾ ਸਰੀਖਾ ਲੱਖ ਗਏ, ਬਹੁੜੇ ਨੇ ਇਸ ਥਾਟ ।2।
ਸਿਮਰ ਭਟ ਤਉ ਸਤਿਗੁਰ ਅਪਨਾ, ਧਨ ਧਉਲਾ ਗਵ ਧਾਰਾ ।
ਹੁਕਮ ਹੋਆ ਸਚੇ ਸਾਹਿਬ ਕਾ, ਲਖੀ ਬੜ੍ਹਤੀਆ ਸੁਰਗ ਸਿਧਾਰਾ ।
ਆਠੋਂ ਬੇਟੇ ਹੋਏ ਇਕੱਠੇ, ਕਾਜ ਕਰਨ ਕੀ ਬਾਰਾ ।
ਨਗਾਹੀਆ ਹੇਮਾ ਹਾੜੀ ਆਏ, ਆਇਆ ਸੀਤੂ ਤੇ ਪੁੰਡਾਰਾ ।
ਬਖਸੀ ਬਾਲਾ ਜਵਾਹਰ ਆਏ, ਬੰਧੇ ਬਰਫੀ ਕਮਰ ਕਟਾਰਾ ।
ਮਹੰਗੇ ਮੋਲ ਊਂਟ ਮੰਗਾਏ, ਚਡਨੇ ਕੋ ਘੋਰੋ ਕਾਨੋਂ ਮੇਂ ਬਾਰਾ ।
ਨਗਾਹੀਏ ਕੇ ਸਿਰ ਪਾਗ ਬੰਧਾਈ, ਬੰਸ ਠਾਕਰ ਕਾ ਭਯੋ ਉਜਯਾਰਾ ।
ਜਸ ਜੋੜ ਕੇਸੋ ਭੱਟ ਭਨਿਆ, ਸਾਲ ਸਤ੍ਹਰ ਸੈ ਸੈਂਤੀਆਂ ਹੋਈ ਜੈ ਜੈ ਕਾਰਾ । 3 ।

ਦੋਹਰਾ ।

ਸੇਵਾ ਥੀਂ ਸੇਵਕ ਭਇਆ, ਮਨੀਆ ਸਤਿਗੁਰ ਪਾਸ ।
ਸੇਵਾ ਥੀਂ ਮੇਵਾ ਮਿਲੈ, ਕਰੈ ਇਹੋ ਅਰਦਾਸ । 24।
ਗੁਰ ਉਪਦੇਸ਼ ਧਾਰਨ ਕਰੈ, ਹਿਰਦੈ ਅਤਿ ਸੁਖ ਪਾਇ ।
ਮਨ ਮਸਤਕ ਰਹੇ ਚਰਨ ਤਵ, ਹੈ ਮਨ ਮਹਿ ਇਹ ਚਾਇ । 25।

ਚੌਪਈ ।

ਕਛੁਕ ਦਿਵਸ ਇਹ ਭਾਂਤ ਬਿਤਾਯੋ । ਸਪਤਮ ਗੁਰ ਪਰਲੋਕ ਸਿਧਾਯੋ* ।
ਹਰਿ ਕ੍ਰਿਸ਼ਨ ਤਬ ਗੁਰੂ ਕਹਾਏਂ** । ਮਨੀਆ ਇਨ ਕੀ ਸੇਵ ਕਮਾਏ ।
ਜਬ ਸਤਿਗੁਰ ਭਾਣਾ ਵਰਤਿਆ । ਗੁਰੂ ਬਕਾਲੇ ਮੱਧ ਅਲਾਇਆ ।
ਮਨੀਆ ਮਾਤ ਸਾਥ ਤਬ ਆਏ । ਗੁਰੂ ਬਾਬੇ ਦੇ ਦਰਸ਼ਨ ਪਾਏ ।
ਜੇਠਾ ਦਿਆਲਾ ਇਨ ਕੇ ਭਾਈ । ਰਹੇ ਹਜ਼ੂਰ ਗੁਰੂ ਸ਼ਰਨਾਈ ।
ਮਨੀਆ ਕਛੁਕ ਕਾਲ ਤਿਹ ਰਹਿ ਕਰ । ਆਯੋ ਇਹ ਸਤਿਗੁਰ ਕੋ ਕਹਿ ਕਰ ।
ਸੇਵਾ ਹਰੀ ਇਹੋ ਅਰਦਾਸ । ਸਿਖੀ ਨਿਭੈ ਤੁਮਾਰੇ ਪਾਸ । 26।

ਦੋਹਰਾ ।

ਮਨੀਆ ਤੁਲਸੀ ਸ੍ਰੀ ਚੰਦ, ਨਠੀਆ ਚੰਦਨ ਰਾਇ ।
ਊਦਾ ਆਦਿਕ ਮਿਲ ਸਭੀ, ਪਹੁੰਚੇ ਅਲੀਪੁਰ ਆਇ । 27।
ਕਛੁਕ ਕਾਲ ਰਹਿਯੋ ਮਨੀ ਸਿੰਘ, ਪੁਰ ਅਲੀ ਗਾਮ ਬੁਲੰਦ ।
ਵੈਸਾਖੀ ਕੇ ਦਿਵਸ ਪੈ, ਪਹੁੰਚਯੋ ਪੁਰੀ ਅਨੰਦ ।28।

ਸਵੈਯਾ ।

ਏਤ ਦਿਸਾ ਗੁਰ ਤੇਗ ਬਹਾਦਰ, ਹੇਤ ਆਯੋ ਕਰ ਪੂਰਬ ਦੌਰਾ ।
ਪੁਰੀ ਆਨੰਦ ਅਨੰਦ ਭਯੋ, ਘਨੀ ਸੰਗਤ ਆਵਤ ਵਾਂਗਰ ਭੌਰਾ ।
ਦਰਸਨ ਪਾਵਨ ਗੋਬਿੰਦ ਦਾਸ ਕੇ, ਚੁਹੰ ਦਿਸ ਮੇਂ ਮਚ ਗਯੋ ਸੀ ਰੌਰਾ ।
ਸੇਵਾ ਹਰੀ ਸਿੰਘ ਮਨੀ ਸਿੰਘ ਜੁ ਪਹੁੰਚ ਕੇ, ਬੰਦਨ ਕਰਤ ਦੋਊ ਕਰ ਜੋਰਾ ।29।

---

* ਗੁਰੂ ਹਰਿ ਰਾਇ ਜੀ ਦੇ ਦੋ ਪੁਤ੍ਰ ਸਨ: (1) ਰਾਮ ਰਾਇ ਤੇ (2) ਹਰਿ ਕ੍ਰਿਸ਼ਨ ਜੀ, ਤੇ ਇਹ ਦੋਵੇਂ ਮਾਤਾ ਸੁਲੱਖਣੀ ਦੇ ਕੁੱਖੋਂ ਸਨ, ਜਿਵੇਂ ਕਿ ਲਿਖਿਆ ਹੈ :

ਬਾਬਾ ਗੁਰ ਦਿੱਤਾ ਪਿਤਾ, ਰਾਜ ਕੌਰ ਜੀ ਮਾਤ ।
ਹਰਿ ਰਾਇ ਸੁਲਖਣੀ ਪਤੈ, ਹਰਿ ਕ੍ਰਿਸ਼ਨ ਰਾਮ ਰਾਇ ਤਾਤ । 29।

(ਕਵਿ ਸੌਂਧਾ, ਗੁਰ ਪ੍ਰਣਾਲੀ)

ਬਾਬਾ ਸਰੂਪ ਦਾਸ ਭੱਲਾ, ਮਹਿਮਾ ਪ੍ਰਕਾਸ਼ ਵਿਚ ਇਸ ਕਥਨ ਨੂੰ ਇੰਵ ਦੁਹਰਾਂਦੇ ਹਨ :

ਬਾਬਾ ਗੁਰ ਦਿੱਤਾ ਪਿਤਾ, ਰਾਜ ਕੌਰ ਜੀ ਮਾਤ ।
ਸੁਲਖਣੀ ਪਤਿ ਹਰਿ ਰਾਏ ਗੁਰ, ਹਰਿ ਕ੍ਰਿਸ਼ਨ ਰਾਮ ਰਾਇ ਤਾਤ ॥

** ਇਹ ਵੀ ਚੇਤੇ ਰਹੇ, ਕਿ ਗੁਰੂ ਹਰਿ ਰਇ ਜੀ ਨੇ ਜੋਤੀ ਜੋਤ ਸਮਾਉਣ ਸਮੇਂ ਵੱਡੇ ਪੁਤ੍ਰ ਰਾਮ ਰਾਇ ਨੂੰ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦੀ ਬੀੜ ਬਖਸ਼ੀ ਸੀ, ਜੋ ਅੱਜ ਕਲ ਦੇਹਰਾਦੂਨ ਹੈ, ਤੇ ਗੁਰਿਆਈ ਛੋਟੇ ਸਾਹਿਬਜ਼ਾਦੇ ਸ੍ਰੀ ਹਰਿ ਕ੍ਰਿਸ਼ਨ ਜੀ ਨੂੰ ਦਿੱਤੀ ਸੀ ।

ਦੋਹਰਾ ।

ਆਯੋ ਸਹਿਤ ਪਰਿਵਾਰ ਕੇ, ਮਨੀ ਸਿੰਘ ਬੁਧਿਮਾਨ ।
ਸਤ੍ਰਹ ਸੈ ਨੌ ਬੀਸ ਮੈਂ, ਚੇਤ੍ਰ ਮਾਸ ਪਛਾਨ । 30।
ਤੇਗ ਬਹਾਦਰ ਗੁਰੂ ਢਿਗ, ਚੱਕ ਨਾਨਕੀ* ਮਾਹਿ ।
ਬਾਣੀ ਪੜ੍ਹੈ ਬਾਣੀ ਸੁਣੇ, ਬਾਣੀ ਲਿਖੇ ਲਿਖਾਹਿ ।31।

ਸਵੈਯਾ ।

ਹਿੰਦ ਵਿਖੈ ਅੰਧ ਘੋਰ ਮਚਿਯੋ ਜਬ, ਸਾਧੂ ਸੰਤ ਨਹਿ ਦੇਖਨ ਪਾਵਤ ।
ਧਰਮ ਦੇ ਥਾਂ ਅਧਰਮ ਹੋਵੈ, ਨਹਿ ਰਛਿਕ ਗਊ ਗਰੀਬ ਦਿਖਾਵਤ ।
ਤਬ ਤੇਗ ਬਹਾਦਰ ਹਿੰਦ ਕੀ ਚਾਦਰ, ਥੇ ਚਕ ਨਾਨਕੀ ਬੀਚ ਬਤਾਵਤ ।
ਸੇਵਾ ਹਰੀ ਇਸ ਘੋਰ ਕਲੂ ਮਹਿ, ਗੁਰੂ ਜੰਞੂ ਟਿਕੇ ਕੀ ਲਾਜ ਰਖਾਵਤ । 32।

ਦੋਹਰਾ ।

ਦੁਖੀਏ ਬਿਪ੍ਰ ਜੁ ਚੱਲ ਕੇ, ਆਏ ਪੁਰੀ ਅਨੰਦ :
"ਬਾਂਹਿ ਅਸਾਡੀ ਪਕਰੀਏ, ਗੁਰ ਹਰਿ ਗੋਬਿੰਦ ਕੇ ਚੰਦ !33।"
ਤੇਗ ਬਹਾਦਰ ਜਗਤ ਗੁਰ, ਸੁਣ ਇਮ ਹਾਹਾ ਕਾਰ ।
ਰਛਿਕ ਗਊ ਗਰੀਬ ਕਾ, ਕਲ ਜੁਗ ਕਾ ਅਵਤਾਰ ।34।

ਚੌਪਈ ।

ਹਾਥ ਜੋਰ ਕਹਿਯੋ ਕਿਰਪਾ ਰਾਮ** ਦੱਤ ਬ੍ਰਾਹਮਣ ਮੱਟਨ ਗ੍ਰਾਮ :
"ਹਮਰੋ ਬਲ ਅਬ ਰਹਯੋ ਨਹਿ ਕਾਈ । ਹੇ ਗੁਰ ਤੇਗ ਬਹਾਦਰ ਰਾਈ ।
ਗਜ ਦੇ ਬੰਧਨ ਕਾਟਨ ਹਾਰੇ । ਤੁਮ ਗੁਰ ਨਾਨਕ ਹੈਂ ਅਵਤਾਰੇ ।
ਜਿਮ ਦਰੋਪਤੀ ਰਾਖੀ ਲਾਜ । ਦਿਯੋ ਸਵਾਰ ਸੁਦਾਮੈ ਕਾਜ ।

---

* ਚੱਕ ਨਾਨਕੀ ਸ਼੍ਰੀ ਅਨੰਦਪੁਰ ਸਾਹਿਬ ਦੇ ਇੱਕ ਹਿੱਸੇ ਦਾ ਨਾਮ ਸੀ । ਸੰਮਤ 1722 ਬਿ: ਨੂੰ ਰਾਜਾ ਦੀਪ ਚੰਦ ਬਿਲਾਸ ਪੁਰੀਆ ਸੁਰਗਵਾਸ ਹੋ ਗਿਆ ਤਾਂ ਰਿਆਸਤ ਦਾ ਪ੍ਰਬੰਧ ਯੁਵਰਾਜ ਭੀਮ ਚੰਦ ਦੀ ਨਾਬਾਲਗੀ ਦੇ ਕਾਰਣ ਉਸ ਦੇ ਚਾਚਾ ਮਾਣਕ ਚੰਦ ਦੇ ਸਪੁਰਦ ਹੋਇਆ । ਭੀਮ ਚੰਦ ਦੀ ਉਮਰ ਉਸ ਵੇਲੇ ਦਸਾਂ ਵਰ੍ਹਿਆਂ ਦੀ ਸੀ । ਸ਼੍ਰੀ ਗੁਰੂ ਤੇਗ ਬਹਾਦਰ ਜੀ, ਰਾਜਾ ਭੀਮ ਚੰਦ ਦੀ ਮਾਤਾ ਦੇ ਸੱਦੇ ਤੇ ਪਰਿਵਾਰ ਸਮੇਤ ਬਿਲਾਸਪੁਰ ਗਏ । ਰਾਣੀ ਵਲੋਂ ਪਿੰਡ ਸਰੋਟਾ ਤੇ ਲੋਦੀਪੁਰ ਆਦਿ ਦੀ ਕੁਝ ਜ਼ਮੀਨ ਨਵਾਂ ਨਗਰ ਆਬਾਦ ਕਰਣ ਵਾਸਤੇ ਮਾਤਾ ਨਾਨਕੀ ਜੀ ਨੂੰ ਦਿੱਤੀ ਗਈ, ਜਿਸ ਕਰਕੇ ਸਤਿਗੁਰਾਂ ਸੰਮਤ 1722 ਬਿ: ਮਿਤੀ 21 ਹਾੜ੍ਹ ਦਿਨ ਸੋਮਵਾਰ (19 ਜੂਨ, 1665 ਈ:) ਨੂੰ ਨਗਰ ਮਾਖੋਵਾਲ ਦੇ ਥੇਹ ਤੇ (ਜਿੱਥੇ ਗੁਰਦਵਾਰਾ ਸ਼੍ਰੀ ਦਮਦਮਾ ਸਾਹਿਬ ਹੈ) ਚੱਕ ਨਾਨਕੀ ਦੀ ਮੋੜ੍ਹੀ ਗੱਡੀ । ਮਾਲ ਦੇ ਕਾਗਜ਼ਾਂ ਵਿਚ ਇਸ ਆਬਾਦੀ ਦਾ ਨਾਮ ਹੁਣ ਵੀ ਚੱਕ ਹੈ ਤੇ ਤੇ ਨੰਬਰਦਾਰ ਇਸ ਦਾ ਵੱਖਰਾ ਹੀ ਚਲਾ ਆਉਂਦਾ ਹੈ ।

** ਭਾਈ ਕ੍ਰਿਪਾ ਰਾਮ, ਜੋ ਭਾਈ ਚੌਪਾ ਸਿੰਘ 'ਹਜ਼ੂਰੀ' ਦੇ ਰਹਿਤ ਨਾਮੇ ਅਨੁਸਾਰ, ਕੁਝ ਚਿਰ ਗੁਰੂ ਗੋਬਿੰਦ ਸਿੰਘ ਜੀ ਦਾ ਅਧਿਆਪਕ ਵੀ ਰਹਿਆ, ਮੱਟਨ ਕਸ਼ਮੀਰ ਦਾ ਵਸਨੀਕ ਸਾਰਸ੍ਵਤ ਬ੍ਰਾਹਮਣ ਸੀ । ਔਰੰਗਜ਼ੇਬੀ ਤਸ਼ੱਦਦ ਦੇ ਕਾਰਨ ਜੋ ਬ੍ਰਾਹਮਣ ਕਸ਼ਮੀਰ, ਕੁਰਖੇਤ੍ਰ ਆਦਿ ਥਾਵਾਂ ਤੋਂ ਗੁਰੂ ਤੇਗ ਬਹਾਦਰ ਜੀ ਕੋਲ ਫਰਿਆਦੀ ਹੋ ਕੇ ਆਏ, ਇਹ ਉਨ੍ਹਾਂ ਦਾ ਆਗੂ ਸੀ । ਭੱਟ ਵਹੀ ਤੇ ਭਾਈ ਕੇਸਰ ਸਿੰਘ ਛਿੱਬਰ ਦੇ ਕਥਨ ਅਨੁਸਾਰ ਕ੍ਰਿਪਾ ਰਾਮ, ਜੋ ਪਿੱਛੋਂ ਅੰਮ੍ਰਿਤ ਛਕ ਕੇ ਸਿੰਘ ਬਣ ਗਇਆ ਸੀ, 9 ਪੋਹ ਸੰਮਤ 1762 ਬਿ: ਨੂੰ ਚਮਕੌਰ ਦੇ ਜੰਗ ਵਿਚ ਸ਼ਹੀਦ ਹੋ ਗਇਆ ।

ਫਿਰਤ ਫਿਰਤ ਪ੍ਰਭ ਆਏ ਥਾਰੈ । ਥਾਕ ਪਰੈ ਹਉਂ ਤਉਂ ਦਰਬਾਰੈ ।"
ਸੇਵਾ ਹਰੀ ਇਮ ਅਰਜ ਗੁਜ਼ਾਰੀ । "ਤੁਮ ਕਲਜੁਗ ਕੇ ਕ੍ਰਿਸ਼ਨ ਮੁਰਾਰੀ" ।35।

ਦੋਹਰਾ ।

ਗੁਰ ਦਰ ਤੇ ਇਮ ਬਿਪ੍ਰ ਨੇ, ਬਿਰਥਾ ਕਹੀ ਸੁਨਾਇ ।
ਅਵਰ ਵਾਸਨਾ ਨਾਹਿ ਪ੍ਰਭ, ਤੱਕੀ ਤਉ ਸਰਨਾਇ ।36।

ਦੋਹਰਾ ।

ਰਵੀ ਚਾਂਦ ਹੈਂ ਜਗਤ ਮੇਂ, ਜਉ ਲਉ ਧਰਨ ਅਕਾਸ ।
ਨਾਮ ਰਹੇ ਸਦੀਵ ਤਉ, ਪੂਰੋ ਜਨ ਕੀ ਆਸ । 37।

ਚੌਪਈ ।

ਤਬ ਸਤਿਗੁਰ ਇਵ ਮਨ ਠਹਿਰਾਈ। ਬਿਨ ਸਿਰ ਦੀਏ ਜਗਤ ਦੁਖ ਪਾਈ ।
ਦਾਸ ਗੋਬਿੰਦ ਥੀ ਪਾਸ ਬਹਾਯੋ । ਕਮਰ ਕਸਾ ਸਤਿਗੁਰੂ ਕ੍ਰਧ੍ਯੋ ।
ਪੈਸੇ ਪਾਂਚ ਸ੍ਰੀ ਫਲ ਏਕ । ਧਰ ਆਗੇ ਦਿਯੋ ਮਸਤਕ ਟੇਕ ।
ਬਾਲ ਗੁਰੂ ਤਬ ਕਹਿਯੋ ਅਲਾਇ । ਪਿਤਾ ਗੁਰੂ ਤਉ ਕਰੋ ਸਹਾਇ ।
ਸੇਵਾ ਹਰੀ ਸੁਨ ਧੀਰਜ ਦੀਨਾ । ਦਿੱਲੀ ਦਿਸਾ ਪਿਆਨਾ ਕੀਨਾ । 39।

ਦੋਹਰਾ ।

ਜੇਠਾ ਮਨੀਆ ਆਦਿ ਸਿਖ, ਰਹੇ ਦਸਮ ਗੁਰ ਪਾਸ ।
ਦਿਆਲਾ ਊਦਾ ਗੈਲ ਗੁਰ, ਗਏ ਖਸ਼ਟ ਸਿਖ ਖਾਸ* ।39।
ਆਯੂ ਪੈਂਤੀ ਬਰਖ ਕੀ, ਮਨੀ ਸਿੰਘ ਕੀ ਆਹਿ ।
ਲਿਖੇ ਲਿਖਾਏ ਪੋਥੀਆਂ**, ਮਨ ਮਹਿ ਬਹੁ ਉਤਸਾਹਿ ।40।

ਕਬਿੱਤ ।

ਸੇਵਾ ਸੀ ਕਰੰਤ ਤੇ ਰਹੰਤ ਗੁਰਾਂ ਪਾਸ ਸਦਾ,
ਲਿਖ ਲਿਖ ਬਾਣੀ ਕਰੇ ਪੋਥੀਆਂ ਤਿਆਰ ਇਹ।

---

* ਸਤਿਗੁਰਾਂ ਨਾਲ ਇਸ ਸਮੇਂ ਕੇਵਲ ਤਿੰਨ ਸਿੱਖ ਸਨ : ਦੀਵਾਨ ਮਤੀ ਦਾਸ, ਸਤੀ ਦਾਸ ਤੇ ਦਿਆਲ ਦਾਸ, ਜੋ ਨਗਰ ਮਲਕਪੁਰ ਪ੍ਰਗਣਾ ਰੋਪੜ ਤੋਂ ਫੜੇ ਗਏ ਸਨ। ਬਾਕੀ ਤਿੰਨ ਸਿੱਖ ਬਾਬਾ ਗੁਰਦਿੱਤਾ, ਜੈਤਾ, ਦਿਲਵਾਲੀ ਤੇ ਊਦਾ ਰਾਠੌਰ ਗੁਰੂ ਆਗਿਆ ਅਨੁਸਾਰ ਦਿੱਲੀ ਮਹਲਾ ਦਿਲਵਾਲੀ ਦੇ ਸਿੱਖ ਭਾਈ ਨਾਨੂੰ ਸਿੰਘ (ਨਾਮਾ ਬੰਸੀ) ਦੇ ਘਰ ਪਹੁੰਚੇ ਤੇ ਇੱਥੇ ਹੀ ਭਾਈ ਆਗਯਾਰਾਮ, ਲੱਖੀ ਸ਼ਾਹ ਤੇ ਨਗਾਹੀਆ ਆਦਿ ਗੁਰ ਸਿੱਖ ਇਨ੍ਹਾਂ ਨੂੰ ਮਿਲੇ ਸਨ।

** ਪ੍ਰਾਚੀਨ ਬੀੜਾਂ ਵਿਚ 'ਪੋਥੀ' ਸ਼ਬਦ ਖਾਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਸਤੇ ਵਰਤਿਆ ਜਾਂਦਾ ਰਹਿਆ ਹੈ, ਜਿਵੇਂ ਕਿ 'ਪੋਥੀ ਲਿਖ ਪਹੁੰਚੇ' ਆਦਿ ਤੇ ਇਹ ਪੋਥੀਆਂ ਲਿਖਣ ਦੀ ਥਾਂ ਸ੍ਰੀ ਦਮਦਮਾ ਸਾਹਿਬ (ਅਨੰਦਪੁਰ) ਸੀ, ਜਿਸ ਨੂੰ ਆਦਿ ਸਿੰਘਾਸਨ ਵੀ ਕਿਹਾ ਜਾਂਦਾ ਸੀ, ਜਿਵੇਂ :

ਸਤ੍ਰਾਂ ਸੈ ਸ਼ਿਵ ਨੈਨ ਭਨ, ਪੁਨ ਅਗਨੀਂ ਪ੍ਰਮਾਨ।
ਆਦਿ ਸਿੰਘਾਸਨ ਦਮਦਮਾ, ਰਾਜ ਧਰਾ ਗੁਰ ਜਾਨ॥ (ਕੋਇਰ ਸਿੰਘ, ਗੁਰਬਿਲਾਸ ਪਾ:10)

ਭਾਈ ਸੁੱਖਾ ਸਿੰਘ ਗੁਰਬਿਲਾਸ ਪਾ : 10 ਦੇ ਅਧਿਆਇ ੪ ਵਿਚ ਇਸ ਕਥਨ ਨੂੰ ਇੰਜ ਦੁਹਰਾਂਦੇ ਹਨ:

ਆਦਿ ਸਿੰਘਾਸਨ ਦਮਦਮਾ, ਜਾਨਤ ਸਕਲ ਜਾਹਨ
ਜੋ ਇਹ ਕਾਰ ਸੁ ਪੂਜ ਹੈ, ਪੈ ਹੈ ਪਰਮ ਨਿਧਾਨ॥੨੨੧॥

ਪੜ੍ਹਦਾ ਪੜ੍ਹਾਂਦਾ ਤੇ ਜਤਾਂਦਾ ਨਹੀਂ ਆਪ ਤਾਂਈਂ
ਮਨ ਨੀਵਾਂ ਮੱਤ ਉਚੀ ਇਹੋ ਦਿਲ ਧਾਰ ਇਹ।
ਹਠੀ ਤਪੀ ਪੂਰਾ, ਸਿੱਖੀ ਸਿਦਕ ਦਾ ਪੁਤਲਾ ਸੀ,
ਸਾਖੀਆਂ ਸਿਦਕ ਦੀਆਂ ਕਰਦਾ ਉਚਾਰ ਇਹ।
ਸੇਵਾ ਹਰੀ ਇਵੇਂ ਕਿਵੇਂ ਬੀਤ ਗਏ ਬਰਖ ਕਈ,
ਜੁੱਧ ਦੇ ਕਰਨ ਵਿਚ ਵੱਡਾ ਹੁਸ਼ਿਆਰ ਇਹ।41।

ਦੋਹਰਾ

ਦੇਸ ਚਾਲ ਕਰ ਪਾਂਵਟੇ, ਗਏ ਜਮਨਾ ਕੇ ਤੀਰ* ।
ਮਹਿਲ ਬਨਾਇ ਰਹਿਨੇ ਲਗੇ, ਸ੍ਰੀ ਕਲਗੀਧਰ ਪੀਰ।੪੨।
ਬਰਖ ਤੀਨੰ ਬੀਤੇ ਜਬੀ, ਪੂਰੀ ਪਾਂਵਟੇ ਮਾਹਿ।
ਗਾਥਾ ਆਗੇ ਜਿਮ ਭਈ, ਦੂਨ ਦੇਸ ਕੀ ਆਹਿ।੪੩।

ਦ੍ਵੈਯਾ

ਦਸ਼ਮ ਗੁਰੂ ਕੋ ਬੀਚ ਪਾਂਵਟੇ ਤੀਨ ਬਰਖ ਇਵ ਬੀਤੇ।
ਰੋਝ ਰੀਛ ਔ ਸਿੰਘ ਘਨੇ ਗੁਰ ਮਾਰ ਮੁਕਾਏ ਚੀਤੇ।
ਦੂਨੋਂ ਸ੍ਰੀ ਪੰਜਾਬੀ ਪਾਤੀ, ਸਤਿਗੁਰ ਵਲ ਲਿਖਾਈ :
"ਹੇ ਬਾਬਾ ਜੀ! ਮੋਰ ਪਤੀ ਜੇ, ਗਏ ਪਰਲੋਕ ਸਿਧਾਈ** ।"

---

* ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਉਂਟੇ ਜਾਣ ਦਾ ਕਾਰਣ ਸਿੱਖ-ਇਤਿਹਾਸ ਵਿਚ ਇਹ ਦੱਸਿਆ ਹੈ :
ਫਤੇ ਸ਼ਾਹ ਗੜ੍ਹ ਵਾਲੀਆ, ਸ੍ਰੀ ਨਗਰ ਰਹੇ ਜੋਇ ।
ਨਾਹਣੇਸ਼ ਕਾ ਤਹਿ ਸੌ, ਜੰਗ ਨਿਤ੍ਯ ਪ੍ਰਤਿ ਹੋਇ ।3।
ਰਾਮ ਰਾਇ ਗੜ੍ਹਵਾਲ ਮੇਂ ਰਹਿਤ ਹੁਤੇ ਤਬ ਜਾਨ ।
ਜਿਸ ਕੋ ਦੇਹਰਾਦੂਨ ਅਬ ਬੋਲਤ ਸਕਲ ਜਹਾਨ ।4।
ਫਤੇ ਸ਼ਾਹ ਨ੍ਰਿਪ ਕਰਤ ਥਾ ਰਾਮ ਰਾਇ ਕੀ ਸੇਵਾ ।
ਇਸ ਹਿਤ ਸੋਊ ਸਹਾਇਤਾ ਕਰਤ ਤਾਹਿ ਕੀ ਏਵ ।5।
ਲੋਹੇ ਕੋ ਲੋਹਾ ਕਟੇ, ਹੀਰਾ ਹੀਰ ਬੰਧਾਇ ।
ਇਹ ਬੀਚਾਰ ਨਾਹਣ ਪਤੀ, ਲੈ ਗਏ ਗੁਰੂ ਚਢਾਇ । 6।
(ਗਿ: ਗਿਆਨ ਸਿੰਘ, ਪੰਥ ਪ੍ਰਕਾਸ਼, ਬਿਸਰਾਮ 23, ਛਾਪ 6 )

** ਬਾਬਾ ਰਾਮ ਰਾਇ ਜੀ ੩ ਅੱਸੂ, ਸੰਮਤ 1744 ਬਿ: (4 ਸਤੰਬਰ, 1687 ਈ:) ਨੂੰ ਨਗਰ ਖੁਰਵੱਧੀ (ਦੇਹਰਾਦੂਨ) ਵਿਚ ਗੁਰਪੁਰੀ ਸਿਧਾਰੇ ਸ਼ਨ ।
(ਦੇਖੋ ਚਰ੍ਰਿਤ ਜੋਤੀ ਜੋਤ ਸਮਾਵਣੇ ਕਾ, ਆਦਿ ਬੀੜ ਦੇਹਰਾਦੂਨ)
ਬਾਬਾ ਰਾਮ ਰਾਇ ਜੀ ਦੀਆਂ ਚਾਰ ਪਤਨੀਆਂ ਸਨ : (1) ਰਾਜ ਕੌਰ (2) ਪੰਜਾਬ ਕੌਰ (3) ਲਾਲ ਕੌਰ ਤੇ (4) ਲਡਿੱਕੀ, ਵੱਡੀ ਮਾਤਾ ਰਾਜ ਕੌਰ ਜੋ ਬਾਬਾ ਜੀ ਦੀ ਜ਼ਿੰਦਗੀ ਵਿਚ ਮਨੀਮਾਜਰੇ (ਜ਼ਿਲਾ ਅੰਬਾਲਾ ਵਿਚ) ਆ ਗਈ ਸੀ । ਗੁਰੂ ਸਾਹਿਬ ਨੇ ਦੇਹਰਾਦੂਨ ਪਹੁੰਚ ਮਸੰਦਾਂ ਦਾ ਸੁਧਾਰ ਕਰ ਕੇ ਬਾਬਾ ਰਾਮ ਰਾਇ ਦੀ ਗੱਦੀ ਪਰ ਮਾਤਾ ਪੰਜਾਬ ਕੌਰ ਨੂੰ ਬਿਠਾਇਆ ਸੀ :
'ਤੂੰ ਸੁਢ ਬੰਸ ਸੁਪੂਤ ਬਧੂ', ਸ੍ਰੀ ਗੋਬਿੰਦ ਸਿੰਘ ਇਹ ਵਾਕ ਅਲਾਯੋ:
'ਲਾਜ ਰਹੇ ਤੁਮ ਤੇ ਸਭ ਕੀ, ਰਾਮ ਰਾਇ ਕੇ ਥਾਂਇ ਮੈਂ ਤੋਹਿ ਬਨਾਯੋ।'
ਏ ਸੁਨ ਬਾਕ ਸ੍ਰੀ ਗੁਰ ਕੇ, ਜਗ ਮਾਤ ਤਬੈ ਚਰਨੀ ਸਿਰ ਨਾਯੋ ।
ਰਾਜ ਦਯੋ ਤਹਿ ਕੁਇਰ ਪੰਜਾਬ ਕੋ, ਆਪ ਸ੍ਰੀ ਗੁਰ ਪਾਂਵਟੇ ਆਯੋ ।47।
(ਵੀਰ ਸਿੰਘ ਬਲ, ਸਿੰਘ ਸਾਗਰ, ਅਧਿਆਇ 6)

ਪੜ੍ਹ ਪਾਤੀ ਸ੍ਰੀ ਕਲਗੀਧਰ ਜੀ, ਗੈਲ ਮਨੀ ਸਿੰਘ ਲੈ ਕੇ ।
ਅਪਰ ਸਿੰਘ ਭੀ ਗਮਨੇ ਗੁਰ ਸਿਉਂ, ਗੁਲਕ ਤੁਫੰਗ ਠੁਕੈ ਕੇ ।
ਦੂਨੇ ਪਹੁੰਚ ਮਸੰਦਨ ਕੇਰੀ, ਸੁਣ ਕੇ ਗੁਰ ਖੁਟਿਆਈ ।
ਸੇਵਾ ਹਰੀ ਸੋਧਨਾ ਕੀਨੀ, ਗੁਰ ਗੋਬਿੰਦ ਜਗਰਾਈ ।44।

ਦੋਹਰਾ ।

ਗੋਬਿੰਦ ਸਤਿਗੁਰ ਪਾਤਸ਼ਾਹ, ਦੁਸ਼ਟਨ ਫ਼ਲ ਭੁਗਤਾਇ ।
ਨਗਰ ਪਾਂਵਟੇ ਆਇ ਪ੍ਰਭੁ, ਜੈ ਕੀ ਬੰਬ ਬਜਾਇ । 45।
ਕਛੁਕ ਕਾਲ ਇਮ ਬੀਤਯੋ, ਨਗਰ ਪਾਂਵਟੇ ਮਾਹਿ ।
ਸੰਗਤ ਆਵੈ ਘਨੀ ਤਿਹ, ਮਨ ਬਾਂਛਤ ਫਲ ਪਾਇ ।46।

ਚੌਪਈ ।

ਦੇਸ ਬਦੇਸ ਤੇ ਸੰਗਤ ਆਵੈ । ਗੋਬਿੰਦ ਗੁਰ ਕਾ ਦਰਸ਼ਨ ਪਾਵੈ ।
ਬਾਵਨ ਕਵੀ ਗੁਰੂ ਢਿਗ ਰਹੈ । ਮਨੀਆ ਉਨ ਮਹਿ ਗੁਨੀਆ ਅਹੈ ।
ਸ੍ਰੀ ਮੁਖ ਤੋਂ ਕਲਗੀਧਰ ਆਪੈ । ਬੀਰ ਰੱਸ ਕੀ ਕਥਾ ਅਲਾਪੈ ।
ਕ੍ਰਿਸ਼ਨ* ਚਰਿਤ੍ਰ ਮੱਧ ਹੈ ਜਾਨੋ । ਖੜਗ ਸਿੰਘ ਕਾ ਯੁੱਧ ਪਛਾਨੋ ।
ਜਿਸ ਤੇ ਸੁਨਤ ਕਾਇਰਤਾ ਭਾਗੈ । ਧਰਮ ਜੁੱਧ ਮਹਿ ਹੋਇ ਅਨੁਰਾਗੈ ।
ਸੇਵਾ ਹਰੀ ਮਨੀ ਸਿੰਘ ਬੀਰ । ਜਿਮ ਗਏ ਮਾਤ ਪੰਜਾਬੋ ਤੀਰ ।47।

ਦੋਹਰਾ ।

ਪਾਤੀ ਗੁਰ ਦਸ਼ਮੇਸ਼ ਕੋ, ਲਿਖ ਕਰ ਦਈ ਪਠਾਇ ।
ਮਾਤ ਪੰਜਾਬੋ ਦੂਨ ਤੇ, ਨਗਰ ਪਾਂਵਟੇ ਮਾਹਿ ।49।
ਮਨੀ ਸਿੰਘ ਥੀਂ ਆਦਿ ਲੈ, ਨਾਮੀ ਨਾਮੀ ਬੀਰ ।
ਭੇਜੇ ਇਵ ਦਸ਼ਮੇਸ਼ ਗੁਰ, ਮਾਤ ਪੰਜਾਬੋ ਤੀਰ ।49।

ਚੌਪਈ ।

ਇਕ ਗੁਰਬਖਸ** ਮਹਾਂ ਅਗਿਆਨੀ । ਦੁਸ਼ਟ ਕਪੱਤਾ ਥੀ ਅਭਿਮਾਨੀ ।
ਤੁਲ ਮਤੰਗ ਦੇਹ ਜਿਸ ਕੇਰੀ । ਮੰਦ ਮਤ ਜਿਹ ਅੰਬਰ ਗੇਰੀ ।
ਪੂਜਾ ਖਾਇ ਮਤ ਜਿਹ ਮਾਰੀ । ਮੁਗਧ ਕੁਕਰਮੀ, ਥੀ ਹੰਕਾਰੀ ।
ਗ਼ੈਲ ਪੰਜਾਬੋ, ਨਹਿ ਇਸ ਬਨੀ । ਸੰਗ ਨ੍ਰਿਪਤਿ ਕੇ ਇਸ ਕੀ ਘਨੀ ।
ਬੋਲ ਤੋਲ, ਇਸ ਆਹਿ ਨਿਆਰਾ । ਮਾਤ ਪੰਜਾਬੋ ਇਸੇ ਧਿਕਾਰਾ ।
ਸੇਵਾ ਹਰੀ ਮਤਿ ਮੰਦ ਮਸੰਦ । ਕੁਪਯੋ ਗੈਲ ਦੁਸ਼ਟ ਨੰਦ ਚੰਦ ।50।

---

* ਕ੍ਰਿਸ਼ਨਾਵਤਾਰ ਦੀ ਸਮਾਪਤੀ 24 ਸਾਵਣ, ਸੰਮਤ 1745 ਬਿ: (24 ਜੁਲਾਈ, 1688 ਈ:) ਨੂੰ ਹੋਈ ਸੀ ।

** ਇਹ ਰਾਮ ਰਾਈਆ ਸਾਧੂ ਸੀ, ਤੇ ਦੂਜਾ ਗੁਰਬਖਸ਼ ਜੋ ਬਾਬਾ ਸੰਗਤ ਸਾਹਿਬ ਦੀ ਬਖਸ਼ਿਸ਼ ਵਿਚੋਂ ਸੀ, ਇਸ ਤੋਂ ਭਿੰਨ ਸੀ । ਸ੍ਰੀ ਗੁਰੂ ਦਸਮੇਸ਼ ਜੀ, ਅਨੰਦਪੁਰ ਛੱਡਣ ਸਮੇਂ ਗੁਰਦਵਾਰਾ ਸੀਸ ਗੰਜ ਦੀ ਸੇਵਾ ਇਸ ਦੂਜੇ ਗੁਰਬਖਸ ਨੂੰ ਸੌਂਪ ਗਏ ਸਨ ।

ਦੋਹਰਾ ।

ਹੋਨੀ ਟਲੀ ਨਹਿ ਕਿਸੀ ਤੇ, ਪੀਰ ਪੈਕੰਬਰ ਜੋਇ ।
ਬਰਤੀ ਸਭ ਕੀ ਸਿਰੀ ਪੈ, ਇਸ ਤੇ ਬਚਯੋ ਨਹਿ ਕੋਇ ।51।
ਨਿੰਦਾ ਗੁਰ ਦਸਮੇਸ ਕੀ, ਕਰੀ ਮੁਗਧ ਥੀ ਆਇ ।
ਤਖਤ ਪੋਸ ਥੀਂ ਮਨੀ ਸਿੰਘ, ਮਾਰਯੋ ਭੁਯ ਉਲਟਾਇ* ।52।

ਸਿਰਖੰਡੀ ਛੰਦ ।

ਸਿੰਘ ਮਨੀ ਥੀ ਬੀਰ, ਕੇਹਰ ਦਸਮੇਸ ਕਾ ।
ਨੰਦ ਚੰਦ ਸੀ ਗੈਲ, ਜੋਧਾ ਏਸ ਕੀ
ਦਯਾਰਾਮ ਥੀਂ ਆਦਿ, ਸਿੱਖ ਪਚਾਸ ਸਬ ।
ਇਕ ਥੀਂ ਇਕ ਸਵਾਇਆ, ਦੀਰਘ ਸੂਰਮੇ ।
ਫੜੋ ਮਾਰ ਲੌਂ ਹੋਈ, ਤੇਗਾਂ ਖੜਕੀਆਂ ।
ਗੁਰਬਖਸ ਗਿਆ ਥੀ ਭਾਗ, ਮੇਲੇ ਬੀਚ ਤੇ ।
ਮਾਤ ਪੰਜਾਬੋ, ਮੱਧ ਖਲੋਈ ਆਣ ਕੇ ।
ਖੰਡੇ ਘਤੋ ਮਿਆਨੀਂ, ਪੱਲੂ ਫੇਰਿਆ ।
ਮੰਨ ਬਚਨ ਸ੍ਰੀ ਮਾਤ, ਵਾਗਾਂ ਮੋੜੀਆਂ ।
ਵਿਝੜ ਗਿਆ ਸੀ ਮੇਲਾ, ਪਹੁੰਚੇ ਪਾਂਵਟੇ ।
ਸੇਵਾ ਹਰੀ ਸੀ ਠਾਨ, ਬੰਦਨ ਗੁਰਾਂ ਕੂੰ ।
ਬਿਰਥਾ ਸਕਲ ਸੁਨਾਈ, ਦੇਹਰਾ ਦੂਨ ਕੀ ।53।

ਦੋਹਰਾ ।

ਸੁਣੀ ਵਾਰਤਾ ਸਤਿਗੁਰੂ, ਸਿਖਨ ਤੇ ਸੀ ਆਹਿ ।
ਰਾਮਰਾਈਆਂ** ਕਾ ਕਭੀ ਭੀ, ਕਰਯੋ ਨ ਮੂਲ ਵਿਸਾਹਿ । 54।
ਅੰਤਰਯਾਮੀ ਸਤਿਗੁਰੂ, ਸਭ ਬਿਧ ਜਾਨਨ ਹਾਰ ।
ਪੰਥ ਉਪਾਵਨ ਕਾਰਨੇ, ਕਲਿ ਮੇ ਲਿਯੋ ਅਵਤਾਰ ।55।

ਚੌਪਈ ।

ਕਛੁਕ ਦਿਨ ਸੁ ਇਸ ਭਾਂਤਿ ਬਿਤਾਯੋ । ਸੰਤ ਉਬਾਰ ਦੁਸ਼ਟ ਸਬ ਘਾਯੋ ।
ਨਗਰ ਪਾਂਵਟੇ ਜੋ ਚੱਲ ਆਵੈ । ਮਨੋਕਾਮਨਾ ਗੁਰ ਥੀਂ ਪਾਵੈ ।
ਰਿੱਧ ਸਿੱਧ ਸਬ ਗੁਰ ਘਰ ਆਈ । ਆਵੈ ਖਾਲੀ ਭਰਿਆ ਜਾਈ ।
ਦਸਮ ਗੁਰੂ ਨਿੱਤ ਚੜੈਂ ਸ਼ਿਕਾਰ । ਨਦੀ ਉਰੈ ਕਬ ਜਾਵੈਂ ਪਾਰ ।
ਸੇਵਾ ਹਰੀ ਸ਼ਾਹ ਫਤੇ ਨਰੇਸ਼ । ਕੋਪਯੋ ਸੰਗ ਗੁਰੂ ਦਸ਼ਮੇਸ਼ ।56।

---

* ਇਹ ਵਾਕਿਆ 24 ਭਾਦਰੋਂ ਸੰਮਤ 1745 ਬਿ: (24 ਅਗਸਤ, 1688 ਈ:) ਦਾ ਹੈ, ਜਦ ਬਾਬਾ ਰਾਮਰਾਇ ਦੀ ਪਹਿਲੀ ਬਰਸੀ ਮਨਾਈ ਗਈ ਸੀ ।

** ਗੁਰਬਖਸ਼, ਰਾਮ ਰਾਈਏ ਦੇ ਚੇਲੇ ਰਾਮ ਰਾਈਏ ਸਾਧੂ ਅਖਵਾਏ ।

ਦੋਹਰਾ ।

ਸਾਰਮੌਰ ਕੇ ਦੇਸ ਮੇਂ, ਸ੍ਰੀ ਗੁਰ ਕਾ ਪ੍ਰਤਾਪ ।
ਬਢਯੋ ਦੇਖ ਗੜ੍ਹਵਾਲੀਆ, ਸਹਿ ਨਾ ਸਕਯੋ ਸੁ ਆਪ ।57।
ਸਤ੍ਰਹ ਸੈ ਪੰਤਾਲ ਮੇਂ, ਚੜ੍ਹ ਆਏ ਨਰੇਸ਼* ।
ਅਸੂਨ ਮਾਸ ਕੀ 'ਠਾਰਵੀ, ਊਪਰ ਸ੍ਰੀ ਦਸਮੇਸ਼ ।58।

ਚੌਪਈ ।

ਸੂਹੀਏ ਖਬਰ ਪੁਚਾਈ ਸਾਰੀ । ਚੜਿਯੋ ਦਲ ਰਾਜਨ ਕੂੰ ਭਾਰੀ ।
ਮਨੀਏ** ਸਹਿਤ ਨਾਮੀ ਸਿੱਖ ਜੇਤੇ । ਰਾਖੇ ਸਬ ਤਕੜਾਈ ਹੇਤੇ ।
ਦਯਾਰਾਮ ਅਰ ਊਦਾ ਮਾਨਾ । ਜੈਤਾ ਜੇਠਾ ਚੰਦਨ ਦਾਨਾ ।
ਧਰਮਾ ਜਾਟ ਬਚਿਤ੍ਰ ਰਾਇ । ਸਾਹਿਬ ਚੰਦ ਕੋਪਯੋ ਬਹੁ ਆਇ ।
ਮਰੇ ਅਨੇਕਾ ਭਗੀ ਸਿਪਾਹਿ । ਭਈ ਜੀਤ ਪ੍ਰਥਮ ਇਹ ਆਹਿ ।
ਮਚਯੋ ਜਹਿ ਇਹ ਘੋਰ ਸੰਗਰਾਮ੍ਹਾ । ਜਮਨਾ ਤੀਰ ਭੰਗਾਣੀ ਨਾਮਾ ।
ਨਦੀ ਗਿਰੀ ਕਾ ਸੰਗਮ ਜਾਹਿ । ਡੇਢ ਜਾਮ ਭੇੜਾ ਭਯੋ ਤਾਹਿ ।
ਸੇਵਾ ਹਰੀ ਜੀਤ ਘਰ ਆਏ । ਭਾਂਤ ਭਾਂਤ ਬਾਜਨ ਬਜਵਾਏ ।59।

ਦੋਹਰਾ ।

ਏਕ ਮਾਸ ਗੋਬਿੰਦ ਗੁਰ ਰਹੇ ਪਾਂਵਟੇ ਮਾਹਿ ।
ਸੰਤਨ ਕੀ ਰਛਿਆ ਕਰੀ, ਦੁਸ਼ਟ ਸੰਘਾਰੇ ਤਾਹਿ ।60।
ਸਹਿਰ ਪਾਂਵਟਾ ਛੋਰ ਗੁਰ, ਆਏ ਮੁਚਨ ਕਪਾਲ*** ।
ਪੂਰਬ ਮਨਾਇ ਆਗੇ ਚਲੇ, ਮਾਤਾ ਗੁਜਰੀ ਲਾਲ ।61।

---

* ਭੱਟ ਵਹੀ ਭਾਦਸੋਂ ਤੋਂ ਵੀ ਇਸੇ ਕਥਨ ਦੀ ਪੁਸ਼ਟੀ ਹੁੰਦੀ ਹੈ :
ਉਦੀਆ ਖੇਮੇ ਚੰਦਨੀਏ ਕਾ ਪੋਤਾ ਧਰਮੇ ਕਾ....ਰਮਾਨਾ ਗੁਰੂ ਕੀ ਬੂਆ (ਭੂਆ) ਕੇ ਬੇਟੇ ਸੰਗੋ ਸ਼ਾਹ ਜੀਤਮਲ ਬੇਟੇ ਸਾਦੂ ਕੇ ਪੋਤੇ ਧਰਮੇ ਕੇ ਖੋਸਲੇ ਖਤ੍ਰੀਆ ਗੈਲ ਈ ਅਸੂਨ ਮਿਤੀ 18 ਸੰਬਤ 1745 ਕੋ ਭੰਗਾਨੀ ਕੇ ਮਲਹਾਨ ਜਮਨਾ ਗਿਰੀ ਕੇ ਮਧਿਆਨ੍ਹ ਰਾਜ ਨਾਹਨ ਏਕ ਘੜੀ ਦਿਨ ਖੜੇ ਰਨ ਜੁਝੰਤੇ ਸੂਰਿਓਂ ਮੈਲ ਸਾਮੇ ਮਾਥੇ ਜੂਝ ਕਰ ਮਰਾ ।

** ਦੇਸੂ ਭੱਟ ਨੇ ਭੰਗਾਣੀ ਦੇ ਜੰਗ ਤੋਂ ਪੰਜ ਸਾਲ ਬਾਦ ਭਾਈ ਚਿੱਤ੍ਰ-ਬਚਿੱਤ੍ਰ ਤੇ ਊਦੇ ਦੇ ਵਿਆਹ ਦੀ ਵਧਾਈ ਤੇ ਕਹੇ ਦੋਹੇ ਵਿਚ ਭੰਗਾਣੀ ਦੇ ਜੰਗ ਸਮੇਂ ਭਾਈ ਮਨੀ ਸਿੰਘ ਦੇ ਹੱਥੋਂ ਇਕ ਸਰਕਰਦਾ ਰਾਣੇ ਦਾ ਮਰਨਾ ਦੱਸਿਆ ਹੈ, ਜਿਵੇਂ ਕਿ :

ਸਿਮਰ ਭਟ ਤਉ ਸਤਿਗੁਰ ਅਪਨਾ, ਗਿਆਨ ਬਤਾਵੈ ਸੱਚਾ...।
ਦਿਲੀ ਲਗ ਧਾਂਕ ਸੁਨੀ ਤੇਰੀ ਬੱਲੂ, ਤਉ ਜਾਨੈ ਸ਼ਾਹ ਚੁਗੱਤਾ ।
ਸੁਪੂਤ ਪੋਤਾ ਤਉ ਗਾਊ ਮਨੀ ਰਾਮ, ਰੋਸ਼ਨ ਬੰਸ ਜੱਲੇ ਦਾ ਕਿੱਤਾ ।
ਪੈਲਾਂ ਹੇਠ ਭੰਗਾਨੀ ਮਾਰੀ, ਰਾਨਾ ਘਾਲ ਕੀਆ ਰਨ ਜਿੱਤਾ। ....

*** 28 ਕੱਤਕ ਪੂਰਨਮਾਸੀ ਸੰਮਤ 1745 ਬਿ: (28 ਅਕਤੂਬਰ, 1688 ਈ:) ਨੂੰ ਸ੍ਰੀ ਦਸ਼ਮੇਸ਼ ਜੀ ਨਗਰ ਪਾਂਵਟਾ ਛੱਡ ਕੇ ਕਪਾਲ ਮੋਚਨ ਆਏ ਸਨ ।

ਨਦਿ ਜਮਨਾ ਕੇ ਤੀਰ ਮਹਿ, ਤੀਰਥ ਮੁਚਨ ਕਪਾਲ ।
ਨਗਰ ਪਾਂਵਟਾ ਛੋਰ ਹਮ, ਆਏ ਤਹਾਂ ਉਤਾਲ ।....2। (ਦਸਮ ਗ੍ਰੰਥ, ਚਰਿਤ੍ਰੋਪਾਖਯਾਨ 71)

ਚੌਪਈ ।

ਕਹਿਲੂਰ ਦੇਸ ਗੁਰ ਪਹੁੰਚੇ ਜਾਈ । ਮਨੀਏ ਕੀ ਕਹੂੰ ਕਥਾ ਸੁਨਾਈ ।
ਸੇਵਾ ਕਰੇ ਆਲਸ ਕੂੰ ਤਿਆਗੈ । ਸਵਾ ਪਹਿਰ ਨਿਸ ਰਹਿੰਦੀ ਜਾਗੈ ।
ਨਿਤ ਪ੍ਰਤਿ ਮਨੀਆ ਮੱਜਨ ਕਰੈ । ਪਦ ਪੰਕਜ ਗੁਰ ਮਸਤਕ ਧਰੈ ।
ਨਿਸ ਦਿਨ ਕਰ ਸਵਾ ਮਨ ਮਾਂਜੇ । ਅੰਧੇਰੀ ਬਦਲ ਨ ਦੇਖੇ ਝਾਂਜੇ ।
ਸੇਵਾ ਹਰੀ ਜੁੱਧ ਮਹਿ ਆਗੇ । ਹੋਇ ਕਾਇਰ ਨਹਿ ਪੀਛੇ ਭਾਗੈ ।62।

ਦੋਹਰਾ ।

ਭੇਜੀ ਪਾਤੀ ਗੁਰਾਂ ਢਿਗ, ਭੀਮ ਚੰਦ ਨਰੇਸ਼* ।
ਹੇ ਸਤਿਗੁਰ ਰਛਿਆ ਕਰੋ, ਚਢ ਆਯੋ ਤੁਰਕੇਸ਼ । 63।
ਮਨੀ ਸਿੰਘ ਥੀਂ ਆਦਿ ਲੈ, ਨਾਮੀ ਨਾਮੀ ਬੀਰ ।
ਪਹੁੰਚੇ ਗੁਰੂ ਨਦੌਨ ਮੇਂ, ਲੈ ਸਿਖਨ ਕੀ ਭੀਰ । 64।

ਚੌਪਈ ।

ਸਤ੍ਰਹ ਸੈ ਸੰਤਾਲੀਸ ਮਾਹਿ । ਚੈਤ ਮਾਸ ਕੀ ਬਾਈਸ ਆਹਿ ।
ਫਤੇ ਭਈ ਜੀਤ ਘਰ ਆਏ । ਰਾਜੇ ਅਪੁਨੇ ਧਾਮ ਸਿਧਾਏ ।
ਕਛੁਕ ਕਾਲ ਇਸ ਭਾਂਤ ਬਿਤਾਯੋ । ਚੁਨ ਚੁਨ ਚੋਰ ਸਭੀ ਗਹਿ ਘਾਯੋ ।
ਮਨੀਏ ਤੇ ਗੁਰ ਕਿਰਪਾ ਹੋਈ । ਸਿਦਕੀ ਸਿੱਖ ਇਸ ਸਮ ਨਹਿ ਕੋਈ ।
ਦਿਵਸ ਵਸੋਆ ਸੰਗਤ ਬੀਚ । ਗੁਰ ਦੀਵਾਨ ਮਨੀਏ ਕੂੰ ਕੀਚ** ।
ਸੇਵਾ ਹਰੀ ਬੇਨਤੀ ਕਰਦਾ । ਹੇ ਸਤਿਗੁਰ ਮੈਂ ਤੇਰਾ ਬਰਦਾ ।65।

ਦੋਹਰਾ ।

ਰੈਨ ਦਿਵਸ ਸੇਵਾ ਕਰੇ, ਰਹਿ ਕਰ ਪੂਰੀ ਅਨੰਦ ।
ਗੁਰੂ ਸਿੱਖ ਕਾ ਪਿਆਰ ਇਮ, ਜਿਮ ਚਕੋਰ ਤੇ ਚੰਦ ।66 ।
ਸਤ੍ਰਹ ਸੈ ਉਨਵਿੰਜਵਾਂ,*** ਸੰਮਤ ਬਿਕ੍ਰਮ ਰਾਇ ।
ਭੀਮ ਚੰਦ ਕਹਿਲੂਰ ਪਤਿ, ਗਯੋ ਸਵਰਗ ਸਿਧਾਇ ।67।

---

* ਜੁਧ ਕਾਜ ਨ੍ਰਿਪ ਹਮੈ ਬੁਲਾਯੋ ।
ਆਪ ਤਵਨ ਕੀ ਓਰ ਸਿਧਾਯੋ ।...11 (ਬਚਿਤ੍ਰ ਨਾਟਕ ਪਾ: 10, ਅਧਿਆਇ 9)

** 1 ਵੈਸਾਖ ਸੰਮਤ 1748 ਬਿ: (29 ਮਾਰਚ, 1691 ਈ:) ਨੂੰ ਸ਼੍ਰੀ ਦਸਮੇਸ਼ ਜੀ ਨੇ ਰਵਾਲਸਰ ਦੇ ਮੁਕਾਮ ਤੇ ਭਾਈ ਮਨੀ ਸਿੰਘ ਨੂੰ, ਦੀਵਾਨਗੀ ਦੀ ਉੱਚ ਪਦਵੀ ਬਖਸ਼ੀ, ਜਿਸ ਦਾ ਸਬੂਤ ਹਰਿਦਵਾਰ ਦੀਆਂ ਵਹੀਆਂ 'ਚੋਂ ਭੀ ਮਿਲਦਾ ਹੈ । ਲਿਖੰਤ ਮਨੀ ਰਾਮ, ਬੇਟਾ ਨਾਇਕ ਮਾਈ ਦਾਸ ਕਾ... ਵਾਸੀ ਅਲੀਪੁਰ ਪਰਗਨਾ ਮੁਲਤਾਨ । ਮਿਤੀ 2 ਚੇਤ ਸੰਬਤ 1751 ਕੋ
ਗੁਰੂ ਗੋਬਿੰਦ ਰਾਇ ਕੇ ਸਾਥ ਦੀਵਾਨ ਹੋ ਕਰ ਆਏ, ਸੁਖ ਦੇ ਇਸਨਾਨ।
(ਕ੍ਰਿਸ਼ਨ ਚੰਦ ਪੰਡਾ, ਵਹੀ ਹਰਿਦ੍ਵਾਰ)

*** ਸਪਤ ਵਿੰਸਤਿ ਵਰਖ ਲੌ, ਨ੍ਰਿਪਤਿ ਸੁਖ ਕੀਨਾ ।
ਚਾਰ ਮਾਸ ਉਪਰ ਲਖੋ, ਮਨ ਮਾਹਿ ਪ੍ਰਬੀਨਾ ।41।
ਬਾਜਤ ਡੰਕਾ ਕਾਲ ਕੋ, ਜਾਨਯੋ ਨਿਜ ਸੀਸਾ ।
ਰਾਜ ਚੰਦ ਅਜਮੇਰ ਕੋ, ਤਬ ਦੀਨ ਮਹੀਸਾ ।
ਸੰਬਤ ਸਤ੍ਰਹ ਸੈ ਲਖੋ, ਇਕ ਊਨ ਪਚਾਸਾ ।
ਗਾਦੀ ਦੈ ਨਿਜ ਪੁਤ੍ਰ ਕੋ, ਨ੍ਰਿਪ ਸੁਰਪਰਿ ਬਾਸਾ । 42)
(ਬੇਦੀ ਗਣੇਸ਼ਾ ਸਿੰਘ, ਸ਼ਸ਼ਿ ਵੰਸ਼ ਵਿਨੋਦ, ਅਧਿਆਇ 10)

ਸੋਰਠਾ ।

ਅਸੂਨ ਦਿਨ ਖੋੜਸ ਗਯੋ, ਕੀਆ ਪਿਆਨਾ ਸੁਰਗ ਕੂੰ ।
ਪਾਛੇ ਗਾਦੀ ਪਰ ਬਹਯੋ, ਅਜਮੇਰ ਚੰਦ ਚੰਦੇਲੀਆ ।68।

ਦੋਹਰਾ ।

ਸਤ੍ਰਹ ਸੈ ਬਾਵਨ ਵਿਖੇ, ਪੰਥ ਖਾਲਸਾ ਸਾਜ* ।
ਵਿਸਾਖੀ ਕੇ ਦਿਵਸ ਮੈ ਕਲਗੀਧਰ ਮਹਾਰਾਜ ।69।
ਚਰਨ ਪਹੁਲ ਗੋਬਿੰਦ ਗੁਰ, ਗਾਗਰ ਬੀਚ ਪਵਾਇ**।
ਚੌਂਪਤ ਰਾਇ ਥੀਂ ਜਯੋਂ ਕਹਯੋ ਦਿਓ ਨਦੀ ਮੱਧ ਰਖਵਾਇ ।70।

ਸਵੈਯਾ ।

ਪਹੁਲ ਦੀਯੋ ਕਰ ਥੀਂ ਦਸ਼ਮੇਸ਼ ਜੁ, ਮਨੀਏ ਥੀਂ ਸਿੰਘ ਮਨੀ ਬਨਾਯੋ ।
ਪਾਂਚ ਪੀਆਇ ਚੁਲੀ ਮਨੀ ਸਿੰਘ ਕੂੰ, ਪਾਂਚ ਵਾਰੀ ਗੁਰ ਫਤੇ ਬੁਲਾਯੋ ।
ਪਾਂਚ ਚੁਲੀ ਮੱਧ ਆਂਖਨ ਡਾਰ ਕੈ, ਪਾਂਚ ਚੁਲੀ ਵਿਚ ਕੇਸਨ ਪਾਯੋ ।
ਸੇਵਾ ਹਰੀ ਨੀਲੰਬਰ*** ਸ੍ਰੀ ਗੁਰ, ਤਨ ਮਨੀ ਸਿੰਘ ਜੁ ਕੇ ਸਜਾਯੋ ।71।

ਦੋਹਰਾ ।

ਮਨੀ ਸਿੰਘ ਕੇ ਪਾਂਚ ਸੁਤ, ਪਾਂਚ ਖਰੇ ਕਰਾਇ ।
ਪੀ ਅਮ੍ਰਿਤ ਭਏ ਖਾਲਸਾ, ਰਹੇ ਹਜ਼ੂਰ ਸਦਾਇ ।72।
ਰਾਈਆ ਰੂਪਾ ਮਾਨ ਸਭ, ਸੰਗਤ ਬੀਚ ਖਲੋਇ ।
ਪੀ ਅਮ੍ਰਿਤ ਭਏ ਖਾਲਸਾ, ਕਰਮ ਭਰਮ ਸਭ ਖੋਇ ।73।

ਚੌਪਈ ।

ਨਿਜ ਕਰ ਤੇ ਗੁਰ ਅਮ੍ਰਿਤ ਦੀਯੋ । ਮਨੀਏ ਥੀ ਸਿੰਘ ਮਨੀਆ ਕੀਯੋ ।
ਕਰ ਇਸ਼ਨਾਨ ਜਪੈ ਜਪੁ ਜਾਪ । ਛੋਹਿ ਨ ਸਾਕੈ ਤੀਨੋ ਤਾਪ ।

---

* ਪ੍ਰਚਲਿਤ ਰਵਾਇਤ ਦੇ ਅਨੁਸਾਰ ਗੁਰੂ ਸਾਹਿਬ ਨੇਂ ਖਾਲਸਾ ਪੰਥ ਸੰਮਤ 1756 ਬਿ: ਨੂੰ ਵੈਸਾਖੀ (30 ਮਾਰਚ, 1699 ਈ:) ਵਾਲੇ ਦਿਨ ਸਜਿਆ ਸੀ, ਪਰ ਏਥੇ ਉਸ ਦੀ ਥਾਵੇਂ ਸੰਮਤ 1752 ਬਿ: ਦਿੱਤਾ ਹੈ । ਪ੍ਰੇਮ ਸੁਮਾਰਗ ਗ੍ਰੰਥ ਵਿਚ ਪੰਥ ਸਾਜਣ ਲਈ ਸੰਮਤ 1755 ਵਿਚ ਸੱਦਾ ਦੇਣ ਦਾ ਜ਼ਿਕਰ ਹੈ, ਜਿਵੇਂ ਕਿ ਪਹਿਲੇ ਅਧਿਆਇ ਵਿਚ ਇਉਂ ਲਿਖਿਆ ਹੈ :
ਸੰਮਤ ਸਤਾਰਾਂ ਸੈ ਪਚਵੰਜੇ 1755 ਮਹਿ, ਜੋ ਕੋਈ ਇਸ ਪੰਥ ਵਿਖੇ ਆਵੈਗਾ ਸੋ ਆਪਨੇ ਧਰਮ ਬਿਖੇ ਰਹੇਗਾ, ਨਹੀਂ ਤਾਂ ਕਲਿਯੁਗ ਗਿਰਾਸ ਲਏਗਾ ।

** ਨਿਜ ਚਰਨ ਪਾਖਲ ਗਾਗਰੇ ਧਰਾ ।
ਕਰ ਬੰਦ ਲਖੋਟਾ ਮੁਹਰ ਮੁਖ ਕਰਾ ।
ਸਤਿਰੁਦਰ ਮਾਹਿ ਅਮਾਨ ਧਰਾਇਆ ।
ਖੰਡੇ ਕੀ ਪਹੁਲ ਹੁਕਮ ਕਰਾਇਆ । (ਬਾਬਾ ਸਰੂਪ ਦਾਸ ਭੱਲਾ ਕ੍ਰਿਤ ਮਹਿਮਾ ਪ੍ਰਕਾਸ਼)

*** ਨੀਲੋ ਅੰਬਰ (ਵਸਤ੍ਰ) ਪਹਿਰਨ ਦਾ ਖਾਲਸੇ ਨੂੰ ਮੁੱਢੋਂ ਹੀ ਹੁਕਮ ਹੈ । ਇਸ ਦੀ ਪੋੜ੍ਹਤਾ ਲਈ ਦੇਖੋ ਭਾਈ ਗੁਰਦਾਸ ਵਾਰ 41, ਗੁਰਬਿਲਾਸ ਪਾ: 10 (ਕੋਇਰ ਸਿੰਘ), ਬੰਸਾਵਲੀ ਨਾਮਾ (ਕੇਸਰ ਸਿੰਘ ਛਿਬਰ) ਤੇ ਮਹਿਮਾ ਪ੍ਰਕਾਸ਼ (ਬਾਬਾ ਸਰੂਪ ਦਾਸ ਭੱਲਾ) ।

ਸੁਤ ਮਿਆਨੋਂ ਧੂਪ ਧੁਖਾਇ। ਫਤੇ ਵਾਹਿਗੁਰੂ ਮੁਖੋਂ ਬੁਲਾਇ ।
ਨੀਲੰਬਰ ਗਜ ਸਵਾ ਕਛਹਿਰੈ । ਦੇਗ ਸਹੀਦੀ ਤੀਜੈ ਪਹਿਰੈ ।
ਟੇਢ ਮੁਛਹਿਰੈ ਆਂਖੇ ਗਹਿਰੀ । ਗੁਰਬਖਸ ਦੁਸਟ ਜਹੇ ਸੋਧੇ ਜਹਿਰੀ ।
ਸੇਵਾ ਹਰੀ ਹੁਸੈਨੀ ਖਾਨ* । ਉਪਰ ਗਿਰੀਸਨ ਚੜ੍ਹਿਯੋ ਆਨ ।74।

ਦੋਹਰਾ ।

ਦੋਹੀ ਫਿਰੀ ਹੁਸੈਨ ਕੀ, ਇਸ ਥੀਂ ਬਚਯੋ ਨ ਕਾਇ ।
ਜੋ ਅੜਿਯੋ ਸੋ ਝੜ ਗਯੋ, ਜੇਰ ਭਏ ਸਬ ਆਇ ।75।
ਕਟੋਰ ਕਹਿਲੂਰੀ ਮਿਲ ਸਬੀ, ਘੇਰ ਗੁਲੇਰੀ ਲੀਨ ।
ਲਿਖ ਪਤੀਆ ਤਉ ਨਿਰਪ ਨੇ, ਭੇਜ ਗੁਰਾਂ ਕੋ ਦੀਨ ।76।

ਚੌਪਈ ।

ਪਹੁੰਚੀ ਖਬਰ ਗੁਰਾਂ ਢਿਗ ਐਸ । ਨੀਚ ਕਰਮ ਉਨ ਕੀਨੋ ਜੈਸ ।
ਮਹਾਂ ਕੁਤਸਤ ਕਾਜ ਉਨ ਕੀਯੋ । ਅੰਨ ਦੇਸ ਮਹਿ ਰਹਿਨ ਨ ਦੀਯੋ ।
ਕਹਿਲੂਰੀ ਆਦਿਕ ਰਾਜੇ ਗੈਲ । ਹਾ ਹਾ ਕਾਰ ਗਈ ਸਬ ਫੈਲ ।
ਪੜ ਪਾਤੀ ਸੰਗ ਸੈਨ ਪਠਾਈ । ਸ੍ਰੀ ਜਗਦੀਸ ਜਗਤ ਕੇ ਰਾਈ ।
ਨਹਿ ਮਾਨੀ ਝਗਰਾ ਵਧ ਗਯੋ । ਦੂਹੁੰ ਤਰਫੀ ਜੁਧ ਹੋਵਤ ਭਯੋ ।
ਸੰਗਤ ਸਿੰਘ ਥੀਂ ਆਦਿਕ ਔਰ । ਸਾਮੈ ਜੁਝੇ ਸੀ ਤਹਿ ਠੌਰ ।
ਮਰਯੋ ਹੁਸੈਨੀ ਬੀਚ ਮੈਦਾਨੈ । ਹਰੀ ਸਿੰਘ ਜੁਝੇ ਤਿਹ ਠਾਨੈ ।
ਮਰੈ ਅਨੇਕਾ ਭਗੀ ਸਿਪਾਹੀ । ਜੀਤ ਗੁਪਾਲੈ ਕੀ ਭਈ ਆਹੀ ।
ਸ੍ਰੀ ਮੁਖ ਤੇ ਗੁਰ ਐਸ ਅਲਾਈ : 'ਰਾਖਿ ਲੀਯੋ ਹਮ ਕੋ ਜਗ ਰਾਈ ।'
ਸਤ੍ਰਹ ਸੈ ਬਾਵਨ ਕੇ ਮਾਹਿ** । ਫਾਗ ਮਾਸ ਕੀ ਤੇਈਸ ਆਹਿ ।
ਸੇਵਾ ਹਰੀ ਜਿਸ ਵਲ ਹ੍ਵੈ ਆਪ । ਮਾਰਨ ਨ ਸਾਕੈ ਤੀਨੋਂ ਤਾਪ ।77।

ਦੋਹਰਾ ।

ਮਨੀ ਸਿੰਘ ਗੁਰ ਦਸਮ ਢਿਗ, ਥੇ ਪੁਰੀ ਬੀਚ ਅਨੰਦ ।
ਮਧ ਖਾਲਸੇ ਇਉਂ ਸੋਹੈ, ਜਿਉਂ ਤਾਰਨ ਮਹਿ ਚੰਦ ।78।
ਕਥਾ ਰੋਜ ਗੁਰ ਗ੍ਰੰਥ ਕੀ, ਸੰਗਤ ਤਾਈ ਸੁਨਾਇ ।
ਅਨੰਦ ਪੁਰੇ ਇਮ ਸਮਾ ਕੁੱਛ, ਬੀਤ ਗਯੋ ਥੀ ਆਇ ।79।

ਸਵੈਯਾ ।

ਕੇਤਕ ਕਾਲ ਬਤੀਤ ਭਏ ਪੁਨ, ਪੁਰ ਰਾਮ ਦਾਸ ਤੇ ਸੰਗਤ ਆਈ ।
ਦਰਸਨ ਕਰ ਦੁੱਖ ਦੂਰ ਭਏ ਸਬ, ਪਦ ਪੰਕਜ ਗੁਰ ਸੀਸ ਨਿਵਾਈ ।

---

* ਹੁਸੈਨ ਖਾਂ ਦੀਆਂ ਵਧੀਕੀਆਂ ਬਾਰੇ, ਬਚਿਤ੍ਰ ਨਾਟਕ (ਅ.੧੩) ਵਿਚ ਇਉਂ ਲਿਖਿਆ ਹੈ :
ਕਰਯੋ ਜੋਰ ਸੈਨੂੰ, ਹੁਸੈਨੀ ਪਿਆਨੰ । ਪ੍ਰਥਮ ਕੂਤ ਕੈ, ਲੂਟ ਲੀਨੋ ਅਵਾਨੰ ।
ਪੁਨਰ ਡੱਢਵਾਲੰ, ਕੀਯੋ ਜੀਤ ਜੇਰੰ । ਕਰੈ ਬੰਦ ਕੈ, ਰਾਜ ਪੁਤ੍ਰਾਨ ਚੇਰੰ ।
ਪੁਨਹ ਦੂਨ ਕੋ, ਲੂਟ ਲੀਨੋ ਸੁਧਾਰੰ । ਕੋਈ ਸਾਮਹ, ਹੈ ਸਕਾਯੋ ਨਹਿ ਗਵਾਰੰ ।
ਲੀਯੋ ਛੀਨ ਅਨੰ, ਦਲੰ ਬਾਂਟ ਦੀਅੰ । ਮਹਾਮੂੜ੍ਹ, ਯੇ ਕੁਤਸੰਤ ਕੀਅੰ । 3

** ਇਹ ਜੰਗ 23 ਫੱਗਣ ਸੰਮਤ 1752 ਬਿ: (20 ਫਰਵਰੀ, 1696. ਈ:) ਨੂੰ ਹੋਈ ਸੀ ।

ਦ੍ਵੈ ਕਰ ਜੋਰ ਪੱਲੂ ਗਲ ਡਾਰ ਕੈ, ਹੇ ਜਗਦੀਸ ! ਸੁਨੋਂ ਬਿਨਤਾਈ ।
ਸੇਵਾ ਹਰੀ ਪ੍ਰਭ, ਚਾਚਾ ਜੀ ਆਪ ਕੇ, ਗਏ 'ਹਰਿ ਜੀ' ਪਰਲੋਕ ਸਿਧਾਈ* ।80।

ਦੋਹਰਾ ।

'ਹਰਿ ਜੀ' ਪਾਛੇ ਗੱਦੀ ਤੇ, ਬਹਯੋ ਨਿਰੰਜਨ ਰਾਇ**।
ਬਲ ਘਟਿਯੋ ਹੈ ਏਸ ਕਾ, ਸੰਗਤ ਸਾਥ ਨ ਕਾਇ ।81।
ਅਕਾਲ ਬੁੰਗੇ ਹਰਿ ਮੰਦਰ ਲਈ, ਭੇਜੋ ਸੇਵਾਦਾਰ ।
ਪ੍ਰਿਥੀ ਚੰਦੀਏ ਛੋੜ ਗਏ, ਗੁਰੁ ਰਾਮਦਾਸ ਦਰਬਾਰ ।82।

ਚੌਪਈ।

ਸਤ੍ਰਹ ਸੈ ਪਚਵੰਜਾ ਆਹਿ । ਦਿਵਸ ਵੈਸਾਖੀ ਸੰਗਤ ਮਾਹਿ ।
ਚਹੁੰ ਦਿਸਿ ਸਤਿਗੁਰ ਦ੍ਰਿਸ਼ਟਿ ਚਲਾਈ । ਮਨੀ ਸਿੰਘ ਤੇ ਪਹੁੰਚੀ ਜਾਈ ।
ਦੋ ਕਰ ਜੋਰ ਖਰਾ ਹੋ ਬੋਲਾ : 'ਹੇ ਸਤਿਗੁਰ ! ਮੈਂ ਤੇਰਾ ਗੋਲਾ ।'
ਕਹਿਯੋ 'ਸੁਧਾ ਸਰ ਨਗਰੀ ਜਾਵੋ । ਹਰਿ ਮੰਦਰ ਕੀ ਸੇਵ ਕਮਾਵੋ ।'
ਪੰਚ ਸਿਖ ਗੈਲ ਕੀਏ ਤਿਆਰ । ਭੂਪਤ ਸਿੰਘ ਔ ਸਿੰਘ ਗੁਲਜਾਰ ।
ਚੰਦਰਾ ਕੋਇਰ ਸਿੰਘ, ਸਿੰਘ ਦਾਨ । ਪੰਚਮ ਕੀਰਤ ਸਿੰਘ ਸੁਜਾਨ ।
ਸੇਵਾ ਹਰੀ ਗੁਰ ਹੋ ਕ੍ਰਿਪਾਲ । ਮੰਨ ਬੇਨਤੀ ਸੰਗਤ ਨਾਲ ।83।

ਦੋਹਰਾ ।

ਪਾਂਚ ਪਹੁਲੀਏ ਸਿਖ ਇਹ, ਗੁਰ ਕਾ ਖਾਸ ਦੀਵਾਨ ।
ਲੈ ਆਗਿਆ ਤਬ ਖਸ਼ਟ ਇਹ, ਖਲ ਅਰਦਾਸ ਸੁਧਾਨ ।84।
ਬੀੜ ਏਕ ਸ੍ਰੀ ਗ੍ਰੰਥ ਕੀ, ਫਰਰੈਦਾਰ ਨਿਸ਼ਾਨ ।
ਦੇ ਵਿਦਾ ਸਤਿਗੁਰ ਕੀਆ, ਮਨੀ ਸਿੰਘ ਬੁਧਿਮਾਨ ।85।

ਕਬਿੱਤ ।

ਲੈ ਕੇ ਸੰਗਤ ਕੂੰ ਨਾਲ, ਮਨੀ ਸਿੰਘ ਤਤਕਾਲ,
ਪਹੁੰਚਾ ਸੁਧਾ ਸਰ ਤਾਲ, ਆਇ ਦਰਸ਼ਨ ਪਾਂਵਦਾ ।
ਜੇਠ ਸੁਦੀ ਚੌਥ ਖਾਸ, ਕੀਆ ਗ੍ਰੰਥ ਪ੍ਰਕਾਸ਼,
ਪਹਿਲੇ ਕਰ ਅਰਦਾਸ, ਝੰਡਾ ਸਾਹਿਬ ਕੂੰ ਝੁਲਾਂਵਦਾ ।

---

* ਸੋਢੀ ਹਰਿ ਜੀ, ਸੋਢੀ ਮਿਹਰਬਾਨ ਦਾ ਪੁੱਤਰ ਤੇ ਬਾਬਾ ਪ੍ਰਿਥੀ ਚੰਦ ਦਾ ਪੋਤ੍ਰਾ ਸੀ । ਇਹ ਆਪਣੇ ਪਿਤਾ ਦੀ ਮਿਰਤੂ ਦੇ ਬਾਅਦ, ਮਾਘ ਸੁਦੀ ਪੰਚਮੀ ਸੰਮਤ 1696 ਬਿ: (18 ਜਨਵਰੀ, 1740 ਈ:) ਨੂੰ ਗੱਦੀ ਤੇ ਬੈਠਾ ਤੇ ਇਸ ਦਾ ਚਲਾਣਾ, ਵਿਸਾਖ ਵਦੀ ਇਕਾਦਸ਼ੀ ਸੰਮਤ 1753 ਬਿ: (17 ਅਪ੍ਰੈਲ, 1696 ਈ: ਨੂੰ ਸ਼੍ਰੀ ਅੰਮ੍ਰਿਤਸਰ ਹੋਇਆ ।

** ਭਾਈ ਦਰਬਾਰੀ ਦੇ ਕਥਨ ਅਨੁਸਾਰ ਸੋਢੀ ਹਰਿ ਜੀ ਦੀ ਚਲਾਣੇ ਤੋਂ ਬਾਅਦ ਉਨ੍ਹਾਂ ਦੀ ਸੰਗਤ ਘਰ ਦੀ ਫੁਟ ਕਰਕੇ ਕਿਸੇ ਇਕ ਸੋਢੀ ਨੂੰ ਗੱਦੀ ਤੇ ਨਾ ਟਿਕਾ ਸਕੀ । ਸੋਢੀ ਨਿਰੰਜਣ ਰਾਇ ਹਰਿ ਗੋਪਾਲ ਤੇ ਕੇਵਲ ਨੈਨ (ਕੌਲ ਜੀ) ਨੇ, ਸੰਗਤ ਨੂੰ ਤਿੰਨ ਹਿੱਸਿਆਂ ਵਿਚ ਵੰਡ ਲਿਆ । ਆਖਰ ਉਹ ਇਸੇ ਫੁਟ ਦੇ ਕਾਰਣ, ਸੰਮਤ 1756 ਬਿ: ਤੋਂ ਪਹਿਲੇ ਸ਼੍ਰੀ ਅੰਮ੍ਰਿਤਸਰ ਦਾ ਨਿਵਾਸ ਛੱਡ ਕੇ ਮਾਲਵੇ ਵਿਚ ਨਗਰ ਘਰਾਂਚੋ ਢਿੱਲਵਾਂ ਤੇ ਗੁਰੂ ਕੇ ਕੋਠੇ ਜਾ ਰਹੇ। (ਦੇਖੋ, ਗੁਰੂ ਪ੍ਰਿਥੀ ਚੰਦ ਗੁਰ ਬੰਸਾਵਲੀ)

ਸਿੰਘ ਸੁਣ ਸੁਣ ਆਉਣ, ਆ ਕੇ ਦਰਸਣ ਪਾਉਣ,
ਫਤੇ ਗੁਰੂ ਕੀ ਬਲਾਉਣ, ਗੈਲ ਸਬ ਕੂੰ ਬਹਾਂਵਦਾ ।
ਦਿੱਲੀ ਬਦਲ ਸੀ ਰੀਤ, ਮੀਣੇ ਭਏ ਭੈ ਭੀਤ,
ਭਈ ਖਾਲਸੇ ਕੀ ਜੀਤ, ਭੱਟ ਦੇਗ ਵਰਤਾਂਵਦਾ ।86।

ਦੋਹਰਾ ।

ਦਿਨ ਦੂਨੀ ਰਾਤ ਚੌਗਨੀ, ਸੰਗਤ ਵਧਦੀ ਜਾਹਿ ।
ਮੀਣਿਆ ਕਾ ਬਲ ਘੱਟ ਗਯੋ, ਅੰਮ੍ਰਿਤਸਰ ਮੇਂ ਆਹਿ ।
ਦੇਸ ਮਾਲਵੇ ਜਾ ਵਸਯੋ, ਰਾਇ ਨਿਰੰਜਨ ਆਇ ।
ਘਰਾਂਚੋਂ ਸੁਤ ਇਸ ਕਾ ਰਿਹਾ, ਨਾਮ ਦਖਣੀ ਰਾਇ ।88।

ਕਬਿੱਤ ।

ਨਿਤਪ੍ਰਤਿ ਕਥਾ ਹੋਵੇ, ਗ੍ਰੰਥ ਮਹਾਰਾਜ ਜੂ ਕੀ ।
ਬੁੰਗੇ ਹੈ ਅਕਾਲਕ ਨਿਤ, ਲਗਦਾ ਦੀਵਾਨ ਜੀ ।
ਰਹਿਤ ਦਸ਼ਮੇਸ਼ ਜੀ ਦੀ, ਦੱਸੇ ਨਿਤ ਸੰਗਤਾਂ ਕੂੰ,
ਖਰੇ ਖ਼ੋਟੇ ਵਾਲੀ ਨਿਤ, ਹੋਂਵਦੀ ਪਛਾਨ ਜੀ ।
ਖੰਡੇ ਦੀ ਪਹੁਲ ਦੇਵੇ, ਆਪ ਭਿਲਾਖੀਆਂ ਕੋ,
ਨਿਤ ਨਵੇਂ ਸਿੰਘ ਸਜ, ਪਿੰਡਾਂ ਵਿਚ ਜਾਨ ਜੀ ।
ਸੇਵਾ ਹਰੀ ਇਵੇਂ ਕਿਵੇਂ, ਬੀਤ ਗਏ ਬਰਖ ਕਈ,
ਸੁਧਾ ਸੁਰ ਵਿਖੇ ਮਨੀ ਸਿੰਘ ਕੋ ਪਛਾਨ ਜੀ ।89।

ਦੋਹਰਾ ।

ਕਈ ਵਾਰ ਮਨੀ ਸਿੰਘ ਜੁ ਆਏ, ਪੁਰੀ ਅਨੰਦ ।
ਸਿਖ ਗੁਰੂ ਕਾ ਪਿਆਰ ਇਮ, ਜਿਮ ਚਕੋਰ ਤੇ ਚੰਦ ।90।
ਸੇਵਾ ਸੁਣ ਹਰਿ ਮੰਦਰ ਕੀ, ਸਤਿਗੁਰ ਹੋਇ ਦਇਆਲ ।
ਦੇ ਪੁਤ੍ਰ ਸਤਿਕਾਰਿਆ, ਮਨੀ ਸਿੰਘ ਤਤਕਾਲ ।91 ।

ਚੌਪਈ ।

ਮਨੀ ਸਿੰਘ ਕੋ ਦੇ ਵਡਿਆਈ । ਹੁਕਮ ਨਾਮੇ ਕੈ ਮੱਧ ਲਿਖਾਈ* :
"ਸੇਵਾ ਕਰਤ ਹੋਇ ਨਿਹਕਾਮੀ । ਤਿਸੁ ਕਉ ਹੋਤ ਪ੍ਰਾਪਤ ਸੁਆਮੀ ।"

---

* ਉਸ ਹੁਕਮਨਾਮੇ ਦੀ ਇਬਾਰਤ ਇਸ ਤਰ੍ਹਾਂ ਹੈ :

ੴ ਸਤਿਗੁਰ ਪ੍ਰਸਾਦਿ

ਸ੍ਰੀ ਸਤਿਗੁਰੂ ਜੀ ਕੀ ਆਗਯਾ ਹੈ । ਭਾਈ ਬਚਿਤ੍ਰ ਸਿੰਘ ਜੀ । ਭਾਈ ਉਦੈ ਸਿੰਘ ਜੀ । ਭਾਈ ਅਨਿਕ ਸਿੰਘ ਜੀ । ਭਾਈ ਅਜਬ ਸਿੰਘ ਜੀ । ਭਾਈ ਅਜਾਇਬ ਸਿੰਘ ਜੀ । ਨਾਇਕ ਮਾਈ ਦਾਸੁ ਵੋਇ ਮਨੀ ਸਿੰਘ ਨੂੰ ਵਾਹਿਗੁਰੂ ਸਰਮ ਰੱਖੇਗਾ । ਤੁਸੀਂ ਮੇਰੇ ਪੁਤ੍ਰ ਫਰਜੰਦਹ ਖਾਨੇ ਜਾਦ ਹੋ । ਤੁਸਾ ਉਪਰ ਮੇਰੀ ਖੁਸ਼ੀ ਹੈ । ਸਭ ਵਰਤਾਰੇ ਕੇ ਤੁਸੀਂ ਮਹਿਰਮ ਹੋ । ਹੋਰ ਕੌਡੀ ਦਮੜੀ ਪੈਸਾ ਰੁਪੈਯਾ ਰੱਛਿਆ ਦਾ ਜੋ ਅਸਾਨੂੰ ਦੇਏਗਾ । ਇਹ ਮੇਰੇ ਪੁਤ੍ਰ ਫਰਜੰਦ ਹੈਨ । ਸਿਖਾਂ (ਪੁਤਾ ਸੇਵਾ ਦਾ ਵੇਲਾ ) ਹੈ ਜੋ ਲੋਚ ਕੈ ਸੇਵਾ ਕਰੋਗੇ ਤੁਸਾਡੇ ਸੇਵਾ ਦਰਗਹਿ ਥਾਇ ਪਵੇਗੀ । ਤੁਸਾ ਉਪਰ ਵਾਹਿਗੁਰੂ ਰਛਿਆ ਕਰੇਗਾ । ਸੰਵਤ 1760 ਮਿਤੀ ਕਤਕ 1 (ਹੋਰ ਵੇਰਵੇ ਲਈ ਦੇਖੋ ਅੰਤਕਾ 5)

ਮਨੀ ਸਿੰਘ ਕੀ ਐਸ ਹੈ ਕਰਨੀ । ਇਕ ਜਿਹਵਾ ਸੇ ਜਾਇ ਨ ਬਰਨੀ ।
ਇਨ ਕੇ ਪਿਤਾ ਪਿਤਾਮਾ ਸਾਰੈ । ਪੁਤ੍ਰ ਭਾਈ ਸਣ ਪਰਿਵਾਰੈ ।
ਧਰਮ ਹੇਤ ਸੀ ਹੋਏ ਸ਼ਹੀਦ । ਗੁਰ ਬਾਬੇ ਕੇ ਸਬੀ ਮੁਰੀਦ ।
ਸੇਵਾ ਹਰੀ ਸਵਾਰੋ ਕਾਜ । ਮਮ ਸੇਵਕ ਕੀ ਰਾਖੋ ਲਾਜ ।92।

ਦੋਹਰਾ ।

ਲੈ ਆਗਿਆ ਗੁਰਾਂ ਥੀਂ, ਮਨੀ ਸਿੰਘ ਬੁਧਿਮਾਨ ।
ਪਹੁੰਚਾ ਨਗਰੀ ਸੁਧਾ ਸੁਰ, ਗੁਰ ਕਾ ਖਾਸ ਦੀਵਾਨ ।93।
ਪੁਰ ਅਨੰਦ ਕਈ ਜੁੱਧ ਕਰ, ਸ੍ਰੀ ਸਤਿਗੁਰ ਦਸ਼ਮੇਸ਼ ।
ਛੋਰ ਅਨੰਦਪੁਰ ਨਗਰ ਕੋ, ਗਏ ਮਾਲਵੇ ਦੇਸ ।94।

ਚੌਪਈ ।

ਅੰਮ੍ਰਿਤਸਰ ਮੇਂ ਇਹ ਸੁਨ ਪਾਈ । ਛੋਰ ਅਨੰਦਪੁਰ ਗਏ ਜਗਰਾਈ ।
ਮਾਤਾ ਸਹਿਤ ਸਜਾਦੇ* ਚਾਰੇ । ਹੋ ਸ਼ਹੀਦ ਗੁਰ ਪੁਰੀ ਸਿਧਾਰੇ ।
ਮੁਕਤੇ ਪਾਂਚ ਪਿਆਰੇ ਤੀਨ । ਸੁਤ ਮਨੀ ਸਿੰਘ ਪਾਂਚੋ ਚੀਨ ।
ਅਪਰ ਸਿੰਘ ਲਰ ਸ੍ਵਰਗ ਸਿਧਾਏ । ਨਾਮ ਸਭਸ ਨਹੀਂ ਜਾਤ ਗਿਨਾਏ ।
ਸਾਬੋ ਕੀ ਤਲਵੰਡੀ ਮਾਹੀ । ਦੇਸ ਮਾਲਵੇ ਪਹੁੰਚੇ ਜਾਈ ।
ਮਨੀ ਸਿੰਘ ਲੈ ਸੰਗਤ ਸਾਥ । ਪਹੁੰਚ ਗੁਰੂ ਢਿਗ ਟੇਕਯੋ ਮਾਥ ।
ਸੇਵਾ ਹਰੀ ਗੁਰ ਥੀਂ ਬਲਿਹਾਰੈ । ਧਰਮ ਹੇਤ ਜਹਿ ਵਾਰੇ ਚਾਰੈ ।95।

ਦੋਹਰਾ ।

ਦਿਸਾ ਦਖਣ ਜਬ ਸਤਿਗੁਰੂ, ਕੀਆ ਪਿਆਨਾ ਆਹਿ ।
ਗਏ ਮਨੀ ਸਿੰਘ ਗੈਲ ਤਬ, ਸੁਨੋ ਕਥਾ ਅਬ ਤਾਹਿ ।96।
ਸ਼ਹਿਰ ਸੁਨਾ ਬਘੌਰ ਇਕ, ਜਹਿ ਪਹੁੰਚੇ ਗੁਰ ਨਾਥ ।
ਲਰਿਆ ਤਹਿ ਇਕ ਭੂਮੀਆ**, ਸ੍ਰੀ ਖਾਲਸੇ ਸਾਥ ।97।

ਚੌਪਈ ।

ਭਈ ਜੀਤ ਝਗਰਾ ਮੁਕ ਗਯਾ । ਬਧਤ ਬਿਖਾਧ ਵਿਚੇ ਰੁਕ ਗਯਾ ।
ਬੀਤੀ ਰੈਣ ਚੜ੍ਹਿਆ ਦਿਨ ਆ ਕੇ । ਬੈਠੇ ਗੁਰ ਦੀਵਾਨ ਲਗਾ ਕੇ ।
ਮਨੀ ਸਿੰਘ ਤੇ ਆਦਿਕ ਔਰ । ਬੁਢੇ ਕਾ ਸੀ ਰਾਮ ਜੋ ਕੌਰ ।***

---

* ਅਜੀਤ ਸਿੰਘ ਜੁਝਾਰ ਸਿੰਘ, ਜੁਧ ਕਰ ਜੂਝੇ ਚਮਕੌਰ ।
ਸੀਰੰਦ ਬਿਖੈ ਜੋਰਾਵਰ ਸਿੰਘ, ਫਤੇ ਸਿੰਘ ਕੀ ਠੌਰ ।107।
(ਦੁਨਾ ਸਿੰਘ "ਹੰਡੂਰੀ", ਕਥਾ ਗੁਰੂ ਜੀ ਕੇ ਸੁਤਨ ਕੀ)

** ਭੂਮੀਆ ਤੋਂ ਭਾਵ ਏਥੇ ਬਘੌਰ ਦਾ ਭੂਮੀਆ (ਸਰਦਾਰ) ਮਹਾਂਨੰਦ ਹੈ, ਜੋ ਆਪਣੇ ਭਰਾ ਮੋਖਰਾ ਸਮੇਤ ਸਿੰਘਾਂ ਨਾਲ ਲੜਦਾ ਹੋਇਆ ਮਾਰਿਆ ਗਿਆ ਸੀ । ਇਹ ਘਟਨਾ 19-20 ਚੇਤ੍ਰ, ਸੰਮਤ 1763 ਬਿ: (ਮਾਰਚ, 1707 ਈ:) ਨੂੰ ਹੋਈ ।

*** ਬਾਬੇ ਬੁੱਢੇ ਜੀ ਦੀ ਸੰਤਾਨ ਵਿਚੋਂ ਭਾਈ ਰਾਮ ਕੁਇਰ (ਗੁਰਬਖਸ਼ ਸਿੰਘ) ਜੀ ।

ਦੇ ਧੀਰਜ ਗੁਰ ਪਿਛਾਂ ਹਟਾਏ । ਸ੍ਰੀ ਜਗਦੀਸ ਜਗਤ ਕੈ ਰਾਏ ।
ਸੇਵਾ ਹਰੀ ਮਨੀ ਸਿੰਘ ਬੀਰ । ਪਹੁੰਚੇ ਆਇ ਸੁਧਾ ਸਰ ਤੀਰ ।98।

ਦੋਹਰਾ ।

ਦੱਖਣ ਦਿਸ ਸਤਿਗੁਰ ਗਏ, ਸੰਗਤ ਭਈ ਉਦਾਸ ।
ਧੀਰਜ ਦੇਵੈ ਮਨੀ ਸਿੰਘ, ਰਚ ਸਾਖੀਆਂ ਖਾਸ ।99।
ਇਸੀ ਤਰ੍ਹਾਂ ਬੀਤਤ ਭਏ, ਢਾਈ ਕੁ ਬਰਖ ਥੀ ਆਨ* ।
ਵੈਸਾਖੀ ਕੇ ਦਿਵਸ ਪੈ, ਸੰਗਤ ਜੁੜੀ ਮਹਾਨ ।100।

ਕਬਿੱਤ

ਕਰਨ ਦੀਦਾਰ ਆਈਆਂ, ਸੰਗਤਾਂ ਵਿਸੋਏ ਤੇ ਸੀ,
ਮਨੀ ਸਿੰਘ ਬੀਰ ਕੰਮ, ਕੀਤਾ ਸੀ ਸੁਧਾਈ ਦਾ ।
ਮੀਣਿਆਂ 'ਚੋਂ ਮੁਖੀ ਇੱਕ, ਚੂਹੜਮਲ ਖਤ੍ਰੀ ਸੀ ।
ਨਿਰੰਜਨੀ** ਦੇ ਵਲੋਂ ਕੰਮ ਕਰੇ ਗੁਰਿਆਈ ਦਾ ।
ਹੰਕਾਰਿਆ ਧਿਕਾਰਿਆ ਤੇ, ਦੇਖੀ ਗੁਰੂ ਘਰ ਦਾ ਸੀ,
ਸੰਗਤ 'ਚ ਬੈਠੇ ਕੰਮ, ਕਰੇ ਬੁਰਿਆਈ ਦਾ ।
ਸੇਵਾ ਹਰੀ ਬੜਾ ਪੂਤ, ਚੂਹੜ ਦਾ ਸੀ ਰਾਮ ਮੂਲ,
ਬਾਪ ਗੈਲੋਂ ਵੱਧ ਕੰਮ, ਕਰੇ ਖੁਟਿਆਈ ਦਾ ।101।

ਦੋਹਰਾ ।

ਮੁਹਕਮ ਸਿੰਘ ਤੇ ਰਾਮੂ ਮੂਲ, ਉਭੈ ਚੂਹੜ ਕੇ ਪੂਤ ।
ਮੁਹਕਮ ਸਿੰਘ ਸੀ ਪਹੁਲੀਆ, ਰਾਮੂ ਮਲ ਸੀ ਊਤ ।102।
ਰਾਮੂ ਥੀਂ ਕਛੁ ਸਿੰਘਾਂ ਨੇ, ਮੰਗੇ ਤੂਤ ਸੀ ਮੋਲ ।
ਕਹਿੰਦਾ 'ਮੈਂ ਨਹੀਂ ਦੇਵਣੇ', ਬੋਲਿਆ ਬੋਲ ਕੁਬੋਲ ।103।

ਸਵੈਯਾ ।

'ਕਹਾਂ ਗਿਆ ਗੁਰੂ ਛੋਰ ਤੁਸਾਂ ਕੂੰ, ਕਲਗੀਆਂ ਵਾਲਾ ਕਹੌਂ ਜਿਨੂੰ ਆ ਕੈ ।
ਬੋਲੋ ਉਸੇ ਦਸ਼ਮੇਸ਼ ਗੁਰੂ ਤੁਮ, ਚਲਾ ਗਿਆ ਘਰ ਬਾਰ ਲੁਟਾ ਕੈ ।
ਜਿਨੂ ਕਹੌਂ ਸਬ ਥਾਂਈ ਸਹਾਇਕ, ਚਾਰੇ ਗਿਆ ਪੁੱਤ ਥੀ ਮਰਵਾ ਕੈ ।
ਸੇਵਾ ਹਰੀ ਨਹੀਂ ਦੇਵਣੇ ਤੂਤ ਮੈਂ, ਭਾਵੇਂ ਲਿਘਾਵੇ ਸਿੰਘ ਮੁਹਕਮ ਜਾ ਕੈ ।104।

---

* ਇਨ੍ਹਾਂ ਢਾਈ ਕੁ ਸਾਲਾਂ ਵਿਚ ਏਥੇ ਕਈ ਉਲਟ ਫੇਰ ਹੋਏ । 20 ਫਰਵਰੀ, 1707 ਈ: ਨੂੰ ਔਰੰਗਜ਼ੇਬ ਦੀ ਮੌਤ ਦੇ ਬਾਅਦ, ਬਹਾਦਰ ਸ਼ਾਹ ਤੇ ਆਜ਼ਮ ਸ਼ਾਹ ਦੀ ਆਪਸ ਵਿਚ ਜੰਗ ਹੋਈ, ਜਿਸ ਵਿਚ ਆਜ਼ਮ ਸ਼ਾਹ ਤੇ ਬੇਦਾਰ ਬਖਤ ਦੋਵੇਂ ਪਿਉ-ਪੁਤ੍ਰ ਮਾਰੇ ਗਏ । ਸ੍ਰੀ ਦਸਮੇਸ਼ ਜੀ, ਹਾਕਮ ਸਰਹਿੰਦ ਦੀ ਸਾਜਿਸ਼ ਨਾਲ ਨਦੇੜ ਦੇ ਮੁਕਾਮ ਤੇ ਜਮਸ਼ੈਦ ਖਾਨ ਅਫਗਾਨ ਦੇ ਹੱਥੋਂ ਜ਼ਖਮੀ ਹੋਏ, ਅਖੀਰ ਬਾਬਾ ਬੰਦਾ ਸਿੰਘ ਨੂੰ ਥਾਪੜਾ ਦੇ ਕੇ ਪੰਜਾਬ ਨੂੰ ਤੋਰ ਆਪ 6 ਕਤਕ, ਸੰਮਤ 1765 ਬਿ: (7 ਅਕਤੂਬਰ 1708 ਈ:) ਨੂੰ ਜੋਤੀ ਜੋਤ ਸਮਾ ਗਏ । ਬਹਾਦਰ ਸ਼ਾਹ ਬਾਦਸ਼ਾਹ ਨੂੰ ਇਹ ਖ਼ਬਰ ਬਿਦਰ ਸ਼ਹਿਰ (ਜਫਰਾਬਾਦ) ਦੇ ਮੁਕਾਮ ਤੇ 29 ਕਤਕ, ਸੰਮਤ 1765 ਬਿ: (30 ਅਕਤੂਬਰ, 1708 ਈ:) ਨੂੰ ਮਿਲੀ, ਤੇ ਉਸ ਨੇ ਸ੍ਰੀ ਦਸ਼ਮੇਸ਼ ਜੀ ਦੇ ਪੁਤਰੇਲੇ ਬਾਬਾ ਅਜੀਤ ਸਿੰਘ ਨੂੰ ਮਾਤਮੀ ਖਿੱਲਤ ਭਿਜਵਾ ਕੇ ਆਪਣਾ ਫਰਜ਼ ਪੂਰਾ ਕੀਤਾ ।) ਦੇਖੋ, ਅਖ਼ਬਾਰਤੇ ਦਰਬਾਰੇ ਮੁਅੱਲਾ)

** ਭਾਵ-ਸੋਢੀ ਨਿਰੰਜਨ ਰਾਇ ਤੋਂ ਹੈ ਜੋ ਸੋਢੀ ਹਰਿ ਜੀ ਦਾ ਜਾਨਸ਼ੀਨ ਸੀ ।

ਦੋਹਰਾ ।

ਨਹੀਂ ਸਿਖਾਂ ਕੋ ਪਤਾ ਸੀ, ਇਹ ਮੀਣਾ ਮਸੰਦ ।
ਵਰਤਣ ਕੀਤੀ ਬੰਦ ਸੀ, ਸਤਿਗੁਰ ਪੁਰੀ ਅਨੰਦ ।105।
ਨਿੰਦਾ ਗੁਰ ਦਸਮੇਸ਼ ਕੀ, ਕਰੀ ਦੁਸ਼ਟ ਥੀ ਆਇ ।
ਪਾਕਰ ਖਾਲਸੇ ਬਾਗ ਥੀਂ, ਮੁਖ ਜੁਤਨ ਮਾਰ ਕਰਾਇ* । 106।

ਚੌਪਈ ।

ਗੁਰ ਕੀ ਨਿੰਦਾ ਸੁਨੈ ਨ ਕਾਨ । ਸ੍ਰੀ ਮੁਖ ਥੀਂ ਗੁਰ ਇਉਂ ਫਰਮਾਨ ।
ਕੂੜ ਕੁਸੱਤ ਜਹਿ ਮੁਖ ਥੀਂ ਕਹਯੋ । ਮੂੰਡ ਸਜਾਇ ਪਹੀਹਨ ਥੀਂ ਦਯੋ ।
ਰਾਖੈ ਭਾਗ ਚੂਹੜ ਪੈ ਆਇ । ਸਕਲ ਬਾਰਤਾ ਦਈ ਸੁਨਾਇ ।
ਸੁਣ ਕਰ ਆਗ ਬਦਨ ਕੂੰ ਲਾਗੀ। ਕਲਹ ਦੁਸ਼ਟ ਕੇ ਮੂੰਡ ਥੀਂ ਜਾਗੀ ।
ਮੁਹਕਮ ਮੇਰਾ ਇਨੈ ਬਿਗਾਰਾ । ਆਜ ਪਕਰ ਰਾਮੂ ਕੂੰ ਮਾਰਾ ।
ਇੱਜਤ ਘਣੀ ਮੋਰ ਇਨ ਲਾਹੀ । ਅੱਤ ਸਿਖੜਿਆਂ ਬਹੁਤੀ ਚਾਈ ।
ਬੀਚ ਚੱਕ ਥੀ ਇਨੈ ਕਢਾਉਂ । ਓਹਰੀ ਖਤ੍ਰੀ ਤਦੈ ਸਦਾਉਂ ।
ਸੇਵਾ ਹਰੀ ਹੋਣੀ ਹੈ ਸੋਇ । ਉਸ ਸਾਚੇ ਕੂੰ ਭਾਵੈ ਜੋਇ ।107।

ਦੋਹਰਾ ।

ਗੈਲ ਪੜੋਸੀ ਚੂਹੜ ਤਉ, ਮਸਲਤ ਕੀਨੀ ਆਨ ।
ਸਿੰਘਾ ਕੂੰ ਪਕੜਾਨ ਹਿਤ, ਲਈ ਦੁਸ਼ਟ ਸੀ ਠਾਨ ।108।
ਮਨੀ ਸਿੰਘ ਸਮਝਾਇਆ, ਨਹਿ ਸਮਝਿਆ ਸ਼ੈਤਾਨ ।
ਖਾਂ ਅਸਲਮ ਢਿਗ ਪਹੁੰਚਿਆ, ਮੰਦ ਮਤੀ ਹੈਵਾਨ ।109।

ਚੌਪਈ ।

ਲਿਖ ਪਰਵਾਨਾ ਭੇਜਯੋ ਖਾਸ । ਸੂਬੇ ਚੱਕ ਮਨੀ ਸਿੰਘ ਪਾਸ ।
ਕਰ ਮਸਲਤ ਭੇਜਯੋ ਡਲਵਾਈ । ਤਾਰਾ ਸਿੰਘ** ਸਮਝਾ ਕੈ ਭਾਈ ।
ਪੱਖੀ ਮੀਣੇ ਦੈ ਗਏ ਚੱਲ । ਮੁੱਕਣ ਨ ਦਿੱਤੀ ਉਨ੍ਹਾਂ ਗੱਲ ।
ਲਾਹੌਰੀ ਸੂਰਤ ਸਿੰਘ*** ਥੀਂ ਆਦਿ । ਪਏ ਬੀਚ ਨਹਿ ਵਧੈ ਬਿਖਾਧ ।
ਸੇਵਾ ਹਰੀ ਸਿੰਘ ਵਾਪਸ ਆਇਆ । ਅਕਾਲ ਬੁੰਗੇ ਆ ਹਾਲ ਸੁਨਾਇਆ ।110।

---

* ਇਸ ਘਟਨਾ ਦਾ ਜ਼ਿਕਰ ਕੇਸਰ ਸਿੰਘ ਛਿੱਬਰ ਨੇ ਬੰਸਾਵਲੀਨਾਮੇ ਵਿਚ, ਤੇ ਕਵੀ ਦਰਸ਼ਨ ਨੇ 'ਵਾਰ ਅੰਮ੍ਰਿਤਸਰ ਕੀ' ਵਿਚ ਕੀਤਾ ਹੈ ।

** ਭਾਈ ਤਾਰਾ ਸਿੰਘ, ਨਗਰ ਵਾਂ ਲਾਹੌਰ ਦੇ ਰਹਿਣ ਵਾਲੇ ਬੁੱਟਰ ਗੋਤ ਦੇ ਜ਼ਿਮੀਂਦਾਰਾਂ ਵਿਚੋਂ ਇਕ ਗਿਣਤੀ ਦੇ ਜੋਧੇ ਸਨ । ਇਨ੍ਹਾਂ ਨੇ ਭਾਈ ਮਨੀ ਸਿੰਘ ਪਾਸੋਂ ਖੰਡੇ ਦਾ ਅੰਮ੍ਰਿਤ ਪਾਨ ਕੀਤਾ ਸੀ, ਤੇ ਇਹ ਮਾਘ ਵਦੀ ਚੌਥ ਸੰਮਤ 1779 ਬਿ: ਨੂੰ ਲਾਹੌਰ ਦੇ ਫ਼ੌਜਦਾਰ ਮੋਮਨ ਖਾਂ ਨਾਲ ਲੜਦੇ ਹੋਏ ਆਪਣੇ ਨਗਰ 22 ਸਿੰਘਾਂ ਸਮੇਤ ਸ਼ਹੀਦ ਹੋਏ ।

*** ਭਾਈ ਸੂਰਤ ਸਿੰਘ, ਭਾਈ ਬਖਤ ਮਲ ਸੂਰੀ ਖਤ੍ਰੀ ਦੇ ਪੁਤ੍ਰ ਤੇ ਭਾਈ ਸਬਲੇ ਦੇ ਪੋਤ੍ਰੇ ਨਗਰ ਜਲਾਲਪੁਰ ਜੱਟਾਂ (ਗੁਜਰਾਤ) ਦੇ ਵਸਨੀਕ ਸਨ । ਬਖਤ ਮਲ ਛੇ ਬਖਸ਼ਿਸ਼ਾਂ ਵਿਚੋਂ, ਉਦਾਸੀ ਸਾਧੂ ਸੀ । ਭਾਈ ਸੂਰਤ ਸਿੰਘ ਦੀ ਪੁਤ੍ਰੀ ਬੀਬੀ ਜੈ ਦਈ ਦੀ ਸ਼ਾਦੀ, ਭਾਈ ਹਕੀਕਤ ਰਾਇ ਸ਼ਹੀਦ ਦੇ ਪੁਤ੍ਰ ਭਾਈ ਬਿਜੈ ਸਿੰਘ ਨਾਲ ਹੋਈ ਸੀ। (ਦੇਖੋ ਸਾਖੀਆਂ ਭਾਈ ਬਖਤ ਮਲ, ਤਵਰੀਖੇ ਸ਼ੋਹਦਰਾ, ਕ੍ਰਿਤ ਲਾਲਾ ਗੰਡਾ ਮੱਲ ਵਦਾਵਣ, ਸਵਾਨਿਹ ਉਮਰੀ ਲਾਲਾ ਰਾਮ ਚੰਦ ਪੁਰੀ ਸਿਆਲਕੋਟੀ)

ਦੋਹਰਾ ।

ਲਵਪੁਰੀ ਦਿਆਂ ਸਿਖਾਂ ਨੇ, ਲਿਖ ਭੇਜੀ ਅਰਦਾਸ ।
ਚੂਹੜ ਕੁਵੱਲਾ ਬੋਲਦਾ, ਨਿਤ ਸੂਬੇ ਦੇ ਪਾਸ ।111।
ਆਇਆ ਸੁਨਿਆ ਚੂਹੜ ਮਲ, ਨਗਰ ਗੁਰੂ ਰਾਮ ਦਾਸ ।
ਮਨੀ ਸਿੰਘ ਬੁਲਾਇਆ, ਨਹਿ ਆਇਆ ਤਿਸ ਪਾਸ ।112।

ਚੌਪਈ ।

ਪੱਟੀਓਂ ਸੂਹੀਏ ਖਬਰ ਪੁਚਾਈ: ਮੀਣੇ ਅਤਿ ਬਹੁਤ ਹੈ ਚਾਈ ।
ਹਰਸਾ ਆਊ ਸੰਝ ਸਵੇਰ । ਹੋਈ ਤਿਆਰੀ ਨਹਿ ਉਸ ਡੇਰ ।
ਸੁਣ ਮਨੀ ਸਿੰਘ ਮਸਲਤ ਕੀਨੀ । ਇਵ ਸਲਾਹ ਸਭਨ ਇਹ ਦੀਨੀ ।
ਤੁਲ ਦੁਸ਼ਟ ਮ੍ਰਿਦੰਗ ਸਮਾਨ । ਹੁਣ ਇਸ ਚਾਹੀਏ ਸੋਧਣਾ ਆਨ ।
ਸੇਵਾ ਹਰੀ ਇਮ ਨਿਸਾ ਬਿਤਾਈ । ਭਈ ਭੋਰ ਸੋਧਯੋ ਤਹਿ ਜਾਈ ।113।

ਦੋਹਰਾ ।

ਮਾਰ ਪਨੀਹਨ ਕੀ ਦਈ, , ਦੀਯੋ ਮੁੰਡ ਸੁਜਾਇ ।
ਘਰ ਤੇ ਫਿਰ ਧਾਵਾ ਕੀਯੋ, ਲੂਟਯੋ ਸਭੀ ਬਣਾਇ ।114।
ਭੇਜ ਪਾਤੀਆਂ ਮਨੀ ਸਿੰਘ, ਸਿੰਘਨ ਲੀਯਾ ਬੁਲਾਇ ।
ਪਹੁੰਚੇ ਸਿਰ ਲੱਥ ਸੂਰਮੇ, ਧਰਮ ਜੁਧ ਜਹਿ ਚਾਇ ।115।

ਸਵੈਯਾ ।

ਘਰ ਲੁਟਾਇ ਤੇ ਖਾਇ ਕੇ ਮਾਰ ਸੀ, ਪਹੁੰਚ ਗਯੋ ਪੱਟੀ ਮਾਹਿ ਸੀ ਧਾਈ ।
ਰੋਯੋ ਬੀਚ ਕਚਹਿਰੀ ਮੇਂ ਜਾਇ ਕੈ, ਹਰਿ ਸਹਾਇ ਤੇਰੀ ਹੈ ਦੁਹਾਈ ।
ਮਾਰ ਉਜਾਰ ਦੀਯੋ ਮੁਹਿ ਖਾਲਸੇ, ਆਇ ਤੱਕੀ ਅਬ ਤਉ ਸਰਨਾਈ ।
ਸੇਵਾ ਹਰੀ ਸਭ ਨੌਕਰ ਚਾਕਰ, ਮਾਰ ਮਨੀ ਸਿੰਘ ਦੀਏ ਭਗਾਈ ।116।

ਦੋਹਰਾ

ਲੋਹਾ ਲਾਖਾ ਹੋ ਗਯਾ, ਸੁਣ ਕੈ ਸਾਰਾ ਹਾਲ ।
ਥੀ ਸਕੀਰੀ ਏਸ ਕੀ, ਚੂਹੜ ਮਲ ਕੈ ਨਾਲ । 117 ।
ਵਿਉਂਤ ਸਿੰਘਾਂ ਦੇ ਕੱਢਣ ਦੀ, ਲਈ ਤਬ ਹਰਸੇ* ਠਾਨ ।
ਚੱਕ ਗੁਰੂ ਕੇ ਬੀਚ ਅਬ, ਹੋਵੇਗਾ ਘਮਸਾਨ ।118।

---

* ਹਰਸਾ, ਜਾਂ ਹਰਿ ਸਹਾਇ ਪੱਟੀ ਦਾ ਅਮੀਰ ਸੀ । ਸਿੰਘਾਂ ਨਾਲ ਉਸ ਦੀ ਜੋ ਝੜਪ ਹੋਈ, ਉਸ ਦਾ ਹਾਲ ਕਵੀ ਦਰਸ਼ਨ ਨੇ ਇਸ ਤਰ੍ਹਾਂ ਦਿੱਤਾ ਹੈ :

ਪੱਟੀ ਵਿਚ ਜੋ ਅਮੀਨ ਹਰਿ ਸਹਾਇ, ਰੱਯਤ ਸਭ ਬੁਲਾਈ ।
ਦੇਹੋ ਛੇੜਾ ਨਾਲ ਅਸਾਡੇ, ਢਿਲ ਨ ਕਰਹੋ ਕਾਈ ।
ਮਾਰੀਂ ਸਿੰਘ ਨਿਕਾਲੀਂ ਚੱਕੋਂ, ਜਾਸਨਿ ਕੇਹੜੀਂ ਜਾਈ ।
ਦਰਸ਼ਨ ਸੁਣਿਆ ਸਿੰਘਾਂ ਕੀਤੀ ਮਸਲਤ, ਚੋਟ ਨਗਾਰੇ ਲਾਈ । 201....
ਤੀਨ ਪਹਿਰ ਕਾ ਭੇੜਾ ਹੋਇਆ, ਦਾਰੂ ਸਭ ਨਖੁੱਟੇ ।
ਦਰਸ਼ਨ ਮਾਰਿਆ ਹਰਿ ਸਹਾਇ, ਭਈ ਗੁਬਾਰੀ ਮਾਰ ਉਥਾਈ ਸੁੱਟੇ । 26। (ਵਾਰ ਅੰਮ੍ਰਿਤਸਰ ਕੀ) ਇਹ ਜੰਗ-ਭੱਟ ਵਹੀ ਦੇ ਮੁਤਾਬਕ 9 ਵੈਸਾਖ ਸੰਮਤ 1766 ਬਿ: 6 ਅਪ੍ਰੈਲ 1709 ਈ: ਨੂੰ ਹੋਈ ਜਿਵੇਂ ਕਿ ਲਿਖਿਆ ਹੈ :

ਨਗਾਹੀਆ ਸਿੰਘ ਬੇਟਾ ਲਖੀਏ ਕਾ, ਪੋਤਾ ਗੋਧੂ ਕਾ....ਬੜ੍ਹਤੀਆ ਕਨਾਵਤ ਮਿਤੀ 9 ਵਿਸਾਖ ਸੰਬਤ 1766 ਕੋ, ਗੁਰੂ ਚੱਕ ਕੇ ਮਲਹਾਨ ਸਾਮੇਂ ਮਾਥੇ ਰਨ ਮੇਂ ਜੂਝ ਕਰ ਮਰਾ । (ਭੱਟ ਵਹੀ ਜਾਦੋ ਬੰਸੀ ਬੜ੍ਹਤੀਆਂ ਕੀ)

ਦਵੈਯਾ ।

ਸੂਹੀਆ ਆਇਆ ਪਾਸ ਮਨੀ ਸਿੰਘ, ਹਰਸੂ ਕਰੀ ਚੜ੍ਹਾਈ ।
ਭਖ ਲਾਲੀਆਂ ਗਈਆਂ ਖਾਲਸੇ ਖ਼ਬਰ ਜਦੋਂ ਸੁਣ ਪਾਈ ।
ਨਿਕਟ ਰਾਮਸਰ ਹੋਇ ਇੱਕਠੇ, ਵਲਗਣ ਲੀਯਾ ਵਲਾਈ ।
ਢੁਕੀ ਫੌਜ ਨੇੜ ਜਦ ਆ ਕੈ, ਸਿੰਘਾਂ ਛਲਕ ਕਰਾਈ ।
ਨਿੱਕਲੈ ਸਿੰਘ ਭਗਉਤੀਆਂ ਫੜ ਕੈ, ਸਤਿਗੁਰ ਹੋਏ ਸਹਾਈ ।
ਲੋਹੇ ਨਾਲ ਖੜਕਿਆ ਲੋਹਾ, ਪਹਿਰ ਤੀਨ ਜਾਂ ਢਾਈ ।
ਮਾਰਿਆ ਹਰਸੂ ਬੀਚ ਮਦਾਨੈ, ਤਾਰਾ ਸਿੰਘ ਡਲਵਾਈ ।
ਸੇਵਾ ਹਰੀ ਰਾਮਦਾਸ ਗੁਰੂ ਨੈ, ਖਾਲਸੈ ਪੈਜ ਰਖਾਈ ।119।

ਦੋਹਰਾ ।

ਹੋਈ ਹਾਰ ਤੁਰਕੇਸ਼ ਕੀ, ਬਹੁਤ ਮਰੇ ਸਰਦਾਰ :
ਹਾਹਾਕਾਰ ਘਰ ਮੀਣਿਆਂ, ਸਿੰਘਨ ਜੈ ਜੈ ਕਾਰ । 120।
ਚੂਹੜੂ ਓਹਰੀ ਪਿਟਿਆ, ਬੀਚ ਕਚਹਿਰੀ ਜਾਇ ।
ਹਾਰ ਹੋਈ ਸੁਨ ਕਾਂਪਿਆ, ਸੂਬਾ ਅਸਲਮ ਖਾਇ ।121।

ਸਵੈਯਾ ।

ਹੋਈ ਹਾਰ ਮਰੇ ਸਰਦਾਰ ਬਹੁ ,ਮੱਚ ਗਈ ਸਬ ਹਾਹਾਕਾਰਾ ।
ਤਉ ਅਸਲਮ ਖਾਨ ਵੀਚਾਰ ਕੀਯੋ ਇਹ, ਸਦ ਸਭੀ ਉਨ ਅਹਿਲਕਾਰਾ ।
ਸੁੱਤੇ ਸਿੰਘ ਜਗਾਇ ਲਏ ਹਮ, ਵਧ ਗਯੋ ਅਬ ਬਹੁਤ ਪੁਆਰਾ ।
ਸੇਵਾ ਹਰੀ ਮਨੀ ਸਿੰਘ ਥੀਂ ਆਦਿ ਲੈ, ਚੱਕੋਂ ਦੀਯੋ ਸਭ ਤਾਈਂ ਨਿਕਾਰਾ ।122।

ਦੋਹਰਾ ।

ਕਰ ਮਸਲਤ ਇਮ ਖਾਨ ਨੈ, ਦੇਵਾ ਲੀਯੋ ਬੁਲਾਇ*।
ਗੈਲ ਫੌਜ ਤੁਰਕਾਨ ਕੀ, ਚੜ੍ਹੀ ਲਵਪੁਰੋਂ ਆਇ ।123।
ਬੈਠੇ ਸਿੰਘ ਤਯਾਰ ਸੀ, ਮਰਨ ਮਾਰਨਾ ਮੰਡ ।
ਖੇਲਣ ਹੇਤ ਸ਼ਿਕਾਰ ਉਨ, ਲਈਆਂ ਭਗਉਤੀਆਂ ਚੰਡ ।124।

---

* ਅਸਲਮ ਖਾਨ ਪਰਵਾਨਾ ਭੇਜਿਆ, ਸਭ ਜਮਾਤ ਬੁਲਾਈ ।
ਦੇਵਾ ਜੱਟ ਸ਼ਿਤਾਬ ਬੁਲਾਇਓ, ਢਿਲ ਨ ਕਰਹੋ ਕਾਈ ।
ਰਾਤਿ ਪ੍ਰਾਤੀ ਚਕੂ ਮਾਰੀਐ, ਕਰਿ ਕੈ ਵੱਡੀ ਧਾਈ ।
ਦਰਸ਼ਨ ਸੁਣਿਆ ਸਿੰਘ ਰਾਜੀ ਹੋਏ, ਸਭਨਾਂ ਫਤੇ ਬੁਲਾਈ ।28। (ਕਵਿ ਦਰਸ਼ਨ, ਵਾਰ ਅੰਮ੍ਰਿਤਸਰ ਕੀ)

** ਚੇਤੇ ਰਹੇ ਕਿ ਸ਼੍ਰੀ ਦਸ਼ਮੇਸ਼ ਜੀ ਸੰਮਤ 1765 ਬਿ: ਵਿਚ ਜਦ ਜੋਤੀ ਜੋਤ ਸਮਾਏ ਤਾਂ ਸਦੀਵੀ ਗੁਰਿਆਈ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦੇ ਗਏ, ਜਿਸ ਕਰ ਕੇ ਖਾਲਸਾ, ਜਿਵੇਂ ਪਹਿਲਾਂ ਗੁਰੂ ਜੀ ਦੀ ਆਗਿਆ ਨਾਲ ਹਰੇਕ ਕੰਮ ਅਰਦਾਸਾ ਸੋਧ ਕੇ ਕਰਦਾ ਸੀ, ਉਸੇ ਤਰ੍ਹਾਂ ਸ਼੍ਰੀ ਦਸਮੇਸ਼ ਜੀ ਤੋਂ ਪਿੱਛੋਂ ਸ਼੍ਰੀ ਗੁਰੂ ਗ੍ਰੰਥ ਜੀ ਦਾ ਹੁਕਮ ਲੈ ਕੇ ਹਰੇਕ ਕਾਰਜ ਦਾ ਆਰੰਭ ਕਰਨ ਲੱਗਾ, ਪ੍ਰਮਾਣ ਵਜੋਂ ਕਸੂਰ ਦੀ ਚੜ੍ਹਾਈ ਬਾਰੇ ਇਕ ਹਵਾਲਾ ਦੇਖੋ :

ਲੇਹੁ ਦਰਬਾਰੇ ਗ੍ਰੰਥ ਅਵਾਜ । ਦੇਉਗਾ ਬਚਨ ਹੋਣ ਕਾਜ ਅਕਾਜ । 28।
....ਤੂੰ ਗੁਰੂ ਗ੍ਰੰਥ ਸੱਚੀਂ ਹੈਂ ਦੇਹ । ਸਿੱਖ ਸੰਗਤ ਕੋ ਸੱਚ ਵਾਕ ਦੇਹ ।
(ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਛਾਪ ਤੀਜੀ, ਸਫਾ 387)

ਕਬਿੱਤ ।

ਗੁਰੂ ਗ੍ਰੰਥ ਮਹਾਰਾਜ**, ਕਰੋ ਸੇਵਕਾਂ ਦੈ ਕਾਜ,
ਰਖੋ ਖਾਲਸੇ ਦੀ ਲਾਜ, ਗੁਰੂ ਆਪ ਦਸਮੇਸ਼ ਜੀ ।
ਸੁਣਾ ਵਾਕ ਥੀ ਅਕਾਲੀ, ਭਖੀ ਖਾਲਸੇ ਕੂੰ ਲਾਲੀ,
ਗੁਰੂ ਆਪ ਸਾਡਾ ਵਾਲੀ, ਉਨ੍ਹੇ ਕਟਣੇ ਕਲੇਸ਼ ਜੀ ।
ਕਰ ਅਰਦਾਸ ਫੌਜ, ਖਾਲਸੇ ਕੀ ਚਲੀ ਖਾਸ,
ਗਈ ਰਾਮਸਰ ਪਾਸ, ਗੈਲ ਲਰਨ ਤੁਰਕੇਸ ਜੀ ।
ਸੇਵਾ ਹਰੀ ਬਲਿਹਾਰੀ, ਜਾਵਾਂ ਖਾਲਸੇ ਥੀਂ ਵਾਰੀ,
ਜਿਵੇਂ ਰਾਮ ਅਵਤਾਰੀ ਆਯਾ, ਚੜ੍ਹ ਕੇ ਲੰਕੇਸ਼ ਜੀ ।125।

ਦੋਹਰਾ ।

ਦੇਵਾ ਲੈ ਮੁਲਖਈਆ, ਔਰ ਫੌਜ ਤੁਰਕਾਨ ।
ਆਯਾ ਚੜ੍ਹ ਗੁਰ ਚੱਕ ਤੇ, ਪਰਨ ਲੱਗੋ ਘਮਸਾਨ ।126।
ਮਨੀ ਸਿੰਘ ਥੀਂ ਆਦਿ ਲੈ, ਨਾਮੀ ਨਾਮੀ ਬੀਰ ।
ਲਗੇ ਲਰਨ ਤੁਰਕੇਸ਼ ਸੰਗ, ਲੈ ਸਿੱਖਨ ਕੀ ਭੀਰ ।127।

ਸਿਰਖੰਡੀ ਛੰਦ ।

ਵੱਜੇ ਢੋਲ ਨਗਾਰੇ ਧੱਗਾਂ ਘੂਰੀਆਂ ।
ਧੂਹ ਲਈਆਂ ਸਰਵਾਹੀਆਂ, ਮਾਸਾਂ ਖਾਣੀਆਂ ।
ਤੀਰੀਂ ਛਹਿਬਰ ਲਾਈ, ਤੱਕ ਤੱਕ ਜੋਧਿਆਂ ।
ਪਾਉਂ ਵਧਾਵਣ ਅੱਗੇ, ਧਾਵਣ ਸਾਮ੍ਹਣੇ ।
ਸ਼ੀਹਾਂ ਵਾਂਗੂ ਬੁੱਕਣ, ਭਰੇ ਥੀ ਰੋਹ ਮੇਂ ।
ਦੇਵੇ ਕੂੰ ਸਿੰਘ ਘੇਰਣ, ਘੇਰਾ ਘੱਤ ਕੇ ।
ਭਾਗ ਗਯਾ ਰਣ ਛੋਰ ਮੋਰ ਤੁਰਗ ਕੂ ।
ਮਨੀ ਸਿੰਘ ਲਲਕਾਰੇ ਫੜ ਲਓ ਜਾਇ ਨਾ ।
ਢਾਈ ਪਹਿਰ ਆ ਹੋਇਆ ਸੰਘਰ ਜੰਮ ਕੇ।
ਤੀਨ ਕੋਸ ਕਾ ਪੀਛਾ ਕੀਆ ਖਾਲਸੇ ।
ਸੇਵਾ ਹਰੀ ਬਲਿਹਾਰ ਰਾਖੀ ਪੈਜ ਗੁਰ ।
ਤੇਰੀ ਸ਼ਰਨ ਤਕਾਈ ਬਾਜਾਂ ਵਾਲਿਆ ।128।

ਦੋਹਰਾ ।

ਢਾਈ ਜਾਮ* ਭੇੜਾ ਭਯੋ, ਮਰਨ ਮਾਰਨਾ ਮੰਡ ।
ਦੁਸ਼ਟ ਉਭੈ ਬਚ ਨਿਕਲ ਗਏ, ਚੂਹੜ ਦੇਵਾ ਘੰਡ ।129।

---

* ਪਹਿਰ ਅਢਾਈ ਭੇੜਾ ਹੋਇਆ, ਸੁਣਿਆ ਸਭ ਲੁਕਾਈ ।
ਹੁਕਮ ਸੱਚੇ ਸਾਹਿਬ ਕਾ ਆਇਆ, ਫੌਜ ਨਾ ਜਾਣਾ ਪਾਈ ।
ਸੁੱਤੇ ਸਿੰਘ ਜਗਾਏ ਸਤਿਗੁਰ, ਹੋਇਆ ਆਪ ਸਹਾਈ ।
ਕਹੁ ਜੀ ਦਰਸ਼ਨ, ਸਿੰਘ ਚਉਣੇ ਹੋਏ, ਸਭਨਾ ਫਤੇ ਬੁਲਾਈ (ਕਵਿ ਦਰਸ਼ਨ, ਵਾਰ ਅੰਮ੍ਰਿਤਸਰ ਕੀ)




ਭਾਈ ਮਨੀ ਸਿੰਘ ਜੀ ਦੇ ਸਪੁੱਤਰ ਬਚਿੱਤਰ ਸਿੰਘ ਅਤੇ ਉਦੇ ਸਿੰਘ

ਤੀਨ ਕੋਸ ਗੁਰੂ ਚੱਕ ਥੀਂ, ਹੋਇਆ ਇਹ ਘਮਸਾਨ ।
ਸਤ੍ਹ ਸੈ ਛਿਆਹਟ ਆਹਾ, ਮਧ ਵਿਸਾਖ* ਪਹਿਚਾਣ ।130।

ਕੁੰਡਲੀਆ ।

ਦੇਵੇ ਪਾਪੀ ਦੁਸ਼ਟ ਕਾ, ਨੇਮ ਧਰਮ ਗਯੋ ਛੂਟ ।
ਕਾਈ ਮੂੰਹ ਨਹੀਂ ਲਾਂਵਦਾ, ਗਈ ਹੀਏ ਕੀ ਫੂਟ ।
ਗਈ ਹੀਏ ਕੀ ਫੂਟ, ਦੁਸ਼ਟ ਪਯਾ ਘਰ ਘਰ ਡੋਲੇ ।
ਮਾਰਿਆ ਗੁਰ ਰਾਮ ਦਾਸ ਕਾ, ਹੈ ਹਰ ਕੋਈ ਬੋਲੇ ।
ਕਹੇ ਸੇਵਾ ਸਿੰਘ 'ਭੱਟ,' ਕਾਲਾ ਮੂੰਹ ਸਾਰੇ ਹੋਇਆ ।
ਮਰਿਆ ਕੁਮੌਤੇ ਨੀਚ, ਬੀਜ ਸੀ ਜੈਸਾ ਬੋਇਆ ।131 ।

ਦੋਹਰਾ ।

ਹੋਏ ਸਿੰਘ ਸ਼ਹੀਦ ਥੀ, ਬੀਚ ਜੁੱਧ ਮਹਿ ਆਇ ।
ਨਿਕਟ ਰਾਮਸਰ ਤਾਲ ਕੈ, ਚੰਡੀ ਭੇਟ ਕਰਾਇ ।132।
ਜੈ ਜੈ ਕਾਰ ਸਾਰੈ ਭਈ, ਸਿੰਘਨ ਕੀ ਤਵ ਆਨ ।
ਕਾਈ ਸਿਰ ਨਹੀਂ ਚੁੱਕਦਾ, ਦੇਖੀ ਦੁਸ਼ਟ ਪਛਾਨ ।133।

ਚੌਪਈ ।

ਕਛੁਕ ਕਾਲ ਬੀਤਯੋ ਇਮ ਆਈ । ਤੇਜ ਸਿੰਘਨ ਭਯੋ ਦੂਨ ਸਵਾਈ ।
ਲੀ ਸੀਰੰਦ ਖਾਲਸੇ ਮਾਰ ।ਮਰਯੋ ਬਜੀਰਾ ਹੋਇ ਖੁਆਰ ।
'ਗੁਰ ਦੋਖੀ ਸਗ ਕੀ ਮ੍ਰਿਤ ਪਾਏ' ।ਕਲਗੀਧਰ ਇਮ ਕਹਿਆ ਅਲਾਏ ।
ਹੋਇਆ ਰਾਜ ਧਰਮ ਕਾ ਸਾਰੇ । ਚੁਨ ਚੁਨ ਕੇ ਦੋਖੀ ਸਬ ਸਾਰੇ ।
ਸੈਵਾ ਹਰੀ ਅੰਮ੍ਰਿਤਸਰ ਮਾਹਿ । ਪੁਰਬ ਹੋਲੇ ਕਾ ਲਗਯੋ ਆਇ ।134।

ਦੋਹਰਾ ।

ਮਾਤਲ ਗੁਰ ਦਸਮੇਸ਼ ਕਾ, ਮਾਮਾ ਸਿੰਘ ਕ੍ਰਿਪਾਲ ।
ਆਯੋ ਗੈਲ ਅਜੀਤ ਸਿੰਘ, ਦਿੱਲੀ ਥੀਂ ਉਸ ਕਾਲ ।135।
ਸੁਣ ਸੰਗਤ ਆਈ ਘਣੀ, ਦਰਸਨ ਕਰਨੇ ਹੇਤ ।
ਰਾਮ ਕੌਰ ਥੀਂ ਆਦਿ ਲੈ, ਦੂਰੋਂ ਨੇੜਿਯੋਂ ਜੇਤ ।136।

ਸਿਰਖੰਡੀ ਛੰਦ ।

ਮਾਮੂ ਸਿੰਘ ਕ੍ਰਿਪਾਲ, ਗੁਰੂ ਦਸਮੇਸ਼ ਕਾ ।
ਕਰੇ ਬਾਰਤਾ ਗੈਲ, ਸਿੰਘਨ ਸਿਆਨਿਆਂ ।

---

* ਭੱਟ ਵਹੀ ਤਲਉਡਾ ਦੇ ਮੁਤਾਬਕ ਇਹ ਜੰਗ 15 ਵਿਸਾਖ ਸੰਮਤ 1766 ਬਿ: (12 ਅਪ੍ਰੈਲ 1709 ਈ:) ਨੂੰ ਹੋਈ, ਜਿਵੇਂ ਕਿ ਲਿਖਿਆ ਹੈ:
ਹਾਠੂ ਸਿੰਘ ਬੇਟਾ ਜਗੂ ਕਾ ਪੋਤਾ ਕੋਲਾ ਕਾ....ਆਠ ਮੇਂ ਸੇ ਕੁਰਾ, ਹਜਾਵਤ ਅਬ ਆਨਾ ਮਿਤੀ 15 ਬਿਸਾਖ ਸੰਮਤ 1766 ਕੋ ਗੁਰੂ ਚੱਕ ਕੇ ਮਲਹਾਨ ਰਣ ਮੇਂ ਸਾਮੇਂ ਮਾਥੇ ਜੂਝ ਕਰ ਮਰਾ ।ਗੈਲੋ ਕਰਨ ਸਿੰਘ ਬੇਟਾ ਕੀਰਤ ਸਿੰਘ ਕਾ, ਪੋਤਾ ਕੇਵਲ ਕਾ, ਪੜੋਤਾ ਆਡੂ ਕਾ, ਚੰਦਰਬੰਸੀ ਅਤ੍ਰਿਸ ਗੋਤ੍ਰਾ ਤੂਰ, ਬੰਸ ਪੰਡੂ ਕਾ, ਬੰਜਲਉਤ ਮਰਾ ।....

ਸਾਹਿਬ ਸਿੰਘ ਅਜੀਤ, ਲਵੇ ਬਹਾਲਿਆ ।
ਕਰਨ ਸਿੰਘ ਸਤਿਕਾਰ, ਦੋਹਾਂ ਧਿਰਾਂ ਦਾ ।
ਦੀਆ ਸਰਬ ਅਹਿਵਾਲ, ਜੋ ਥੀ ਲਖਿਆ ।
ਕਰੋ ਨ ਕਭੀ ਵਿਸਾਹ, ਸਿੰਘੋ ਤੁਰਕ ਦਾ ।
ਦਸ਼ਾ ਬਹੁਤ ਖਰਾਬ, ਹੁਣ ਹੈ ਦੇਸ ਕੀ ।
ਨਿਕਲ ਗਈ ਸੀਰੰਦ, ਹੱਥੋਂ ਖਾਲਸੇ ।
ਤੁਰਕ ਰਹਿਆ ਝਖ ਮਾਰ, ਪਾਛੇ ਸਿੰਘਾਂ ਦੇ ।
ਅਸੀਂ ਦੁਰਾਡੇ ਬੈਠੇ, ਦਿੱਲੀ ਸ਼ਹਿਰ ਮੇਂ ।
ਸੇਵਾ ਹਰੀ ਅਰਦਾਸ, ਦੋਵੇਂ ਵਕਤ ਇਹ:
'ਰਾਮ ਦਾਸ ਗੁਰ ਆਪ, ਅੰਗ ਸੰਗ ਤੁਸਾਂ ਕੀ । 137।

ਦੋਹਰਾ ।

ਲੈ ਆਗਿਆ ਗੁਰ ਦਰਬਾਰ ਥੀਂ, ਦੋਵੇਂ ਸਿੰਘ ਸੁਜਾਨ ।
ਦਈ ਬਿਦਾਇਗੀ ਇਨ੍ਹਾਂ ਕੂੰ, ਮਨੀ ਸਿੰਘ ਬੁਧਿਮਾਨ । 138।
ਕਥਾ ਨਿਤਾਪ੍ਰਤਿ ਹੋਤ ਹੈ, ਬੁੰਗੇ ਸ੍ਰੀ ਅਕਾਲ ।
ਕਛੁਕ ਕਾਲ ਇਮ ਬੀਤਯੋ, ਸੁਣੋ ਅਗਲਾ ਹਾਲ ।139।

ਚੌਪਈ ।

ਬੀਤੇ ਬਹੁਤ ਬਰਖ ਇਮ ਆਈ । ਸਿੰਘ ਦੇਸ ਮਹਿ ਰਹਿਯੋ ਨਹਿ ਕਾਈ ।
ਮੁਨਸੀ ਔਰ ਮੁਸੱਦੀ ਸਬ । ਛੋਰ ਸੁਧਾ ਸਰ ਗਏ ਸੀ ਤਬ ।
ਗਯੋ ਖਾਲਸਾ ਖਿੰਡ ਪੁੰਡ ਸਾਰਾ । ਜੋ ਅੜਿਆ ਸੋ ਗਯਾ ਸੀ ਮਾਰਾ ।
ਸੇਵਾ ਹਰੀ ਮੈਂ ਅਉਗਨਹਾਰਾ । ਢਹਿ ਪਇਆ ਪ੍ਰਭ ! ਤਉ ਦਰਬਾਰਾ ।140।

ਦੋਹਰਾ ।

ਨਾਮੀ ਗ੍ਰਾਮੀ ਸਿੱਖ ਸਭ, ਦਿੱਲੀ ਵਿਖੇ ਲਿਜਾਇ ।
ਦੁਸ਼ਟ ਚੁਗੱਤੇ ਇਨ੍ਹਾਂ ਕੂੰ, ਦੀਯਾ ਕਤਲ ਕਰਾਇ ।141।
ਬੰਦੇ ਪਾਛੇ ਖਸ਼ਟ ਸਾਲ, ਪੰਥ ਭਯੋ ਦੂੰਹ ਥਾਇ ।
ਬਲ ਘਟਿਯੋ ਇਮ ਖਾਲਸੇ, ਪੰਗਤ ਦੋਇ ਬਨਾਇ ।142।

ਸਿਰਖੰਡੀ ਛੰਦ ।

ਅਮਰ ਸਿੰਘ* ਮਹੰਤ, ਖੇਮ ਜੋ ਕਰਨੀਆ ।
ਲਯਾ ਚਲਾਇ ਏਸ, ਆਪਨਾ ਪੰਥ ਸੀ ।
ਸਿੱਖਨ ਥੀਂ ਪੁਜਵਾਇ, ਪੈਰ ਆਪਨੈ ।

---

* ਇਹ ਅਮਰ ਸਿੰਘ, ਨਿਬਰ ਗੋਤ ਦਾ ਕੰਬੋ ਜ਼ਿਮੀਂਦਾਰ ਤੇ ਪਿੰਡ ਖੇਮਕਰਨ ਇਲਾਕਾ ਕਸੂਰ ਦਾ ਵਸਨੀਕ ਸੀ । ਖਾਲਸਾ ਪੰਥ ਵਿਚ ਇਸ ਦਾ ਬਹੁਤ ਸਤਿਕਾਰ ਇਸ ਕਰਕੇ ਸੀ ਕਿ ਇਹ ਬਾਬਾ ਬੰਦਾ ਸਿੰਘ ਦੇ ਸ਼ਹੀਦ ਹੋਣ ਤੇ ਉਸ ਦੀ ਲਾਸ਼ ਦੇ ਟੁਕੜੇ ਉਸ ਦੀ ਸੁਪਤਨੀ ਸਾਹਿਬ ਕੌਰ ਕੋਲ, ਨਗਰ 'ਢੋਟੇ ਦੇ ਟਾਂਡੇ' ਪਰਗਨਾ ਰਿਆਸੀ (ਜੰਮੂ) ਵਿਚ ਲੈ ਗਿਆ ਸੀ ।

ਬੈਠਾ ਗੱਦੀ ਲਾਇ, ਸੰਗਤ ਬੀਚ ਮੈਂ* ।
ਨੀਲਾ ਬੰਦ ਕਰਾਇਆ, ਅੰਬਰ ਪਹਿਨਣਾ ।
ਸੂਹਾ ਅੰਗ ਲਗਾਇਆ, ਏਹਦੇ ਸੇਵਕਾਂ** ।
ਮਾਸ ਮੱਛੀ ਨਹਿ ਖਾਣ, ਬਣ ਗਏ ਵੈਸ਼ਨੋ*** ।
ਪਯਾ ਵਿਖਾਂਧ ਸੀ ਆਣ, ਮਧ ਇਮ ਖਾਲਸੇ ।
ਮਾਤ ਸੁੰਦਰੀ ਲਿਖਾ, ਸੋਚ ਵਿਚਾਰ ਇਹ ।
ਦੋਹਾਂ ਦਲਾਂ ਦਾ ਮੇਲ, ਕਰਨ ਕਰਾਨ ਲਈ ।
ਸੇਵਾ ਹਰੀ ਸੀ ਪਾਤੀ, ਬਾਚੀ ਖੋਲ ਕੇ ।
ਮਨੀ ਸਿੰਘ ਮੁਕਾਏ ਝਗੜਾ, ਦੋਹਾਂ ਕਾ ।143।

ਦੋਹਰਾ ।

ਅਮਰ ਸਿੰਘੀਏ ਆਖਦੇ, 'ਦਸਮ ਗੁਰੂ ਜੀ ਆਪ ।
ਬੰਦਾ ਸਾਹਿਬ ਕੋ ਗਿਆਰਮਾਂ, ਗੁਰੂ ਗਏ ਸੀ ਥਾਪ ।144।
ਅਕਾਲ ਪੁਰਖੀਆਂ ਇਉਂ ਕਹਿਆ, ਸ਼੍ਰੀ ਸਤਿਗੁਰ ਫਰਮਾਨ ।
'ਗ੍ਰੰਥ ਪੰਥ ਗੁਰ ਮਾਨੀਯੇ, ਤਾਰੈ ਸਕਲ ਕੁਲਾਨ'।145।

ਚੌਪਈ ।

ਮਨੀ ਸਿੰਘ ਜਬ ਦੇਖਯੋ ਆਈ । ਝਗੜਾ ਬਹੁਤ ਵਧਤ ਹੈ ਜਾਈ ।
ਤਬ ਤਿਨ ਦੋਨੋਂ ਕੋ ਸਮਝਾਇ । ਪਤੀਆ ਲਿਖ ਦੀ ਤਾਲ ਸੁਟਾਇ ।
ਜਿਸ ਕੀ ਤਰੈ ਉਹ ਜਾਨੋ ਸਾਚਾ । ਡੂਬੇ ਜਹਿ ਕੀ ਉਹ ਜਾਨੋ ਕਾਚਾ ।
ਡੂਬ ਗਈ ਬੰਦਈਅਨ ਕੇਰੀ । ਤਰੀ ਨਿਹੰਗਨ ਕੀ ਸਭ ਹੇਰੀ ।
ਸੇਵਾ ਹਰੀ ਕਰੈ ਅਰਦਾਸ :'ਹੇ ਸਤਿਗੁਰ ਮੈਂ ਤੇਰਾ ਦਾਸ' ।146।

---

** ਭਾਈ ਅਮਰ ਸਿੰਘ ਸ਼੍ਰੀ ਦਰਬਾਰ ਸਾਹਿਬ ਆਪਣੇ ਆਪ ਗੱਦੀ ਲਗਾ ਕੇ ਨਹੀਂ ਸੀ ਬੈਠਾ, ਸਗੋਂ ਉਸ ਨੂੰ ਸਿੰਘਾਂ ਦੀ ਇੱਕ ਪਾਰਟੀ ਨੇ ਮਹੰਤ ਥਾਪ ਦਿੱਤਾ ਸੀ । ਇਹ ਝਗੜਾ ਅਸਲ ਵਿਚ ਕੁਝ ਬੇਇਤਫਾਕੀ ਦੇ ਕਾਰਣ, ਇਸੇ ਮਹੰਤੀ ਤੋਂ ਹੀ ਚੱਲਿਆ ਸੀ । ਇਹ ਘਟਨਾ ਸੰਮਤ 1780 ਬਿ: ਦੀਪਮਾਲਾ ਦੀ ਹੈ।
(ਦੇਖੋ, ਗਿਆਨ ਸਿੰਘ ਗਿਆਨੀ, ਪੰਥ ਪ੍ਰਕਾਸ਼, ਛਾਪ ਦੂਜੀ ਅੰਮ੍ਰਿਤਸਾਰੀ, ਸਫ਼ਾ 359)

** ਸੂਹੇ ਰੰਗ ਦੀ ਪਗੜੀ ਬੰਨ੍ਹਣ ਦਾ ਰਿਵਾਜ ਬੰਦਈਆਂ ਵਿਚ ਇਸ ਕਰਕੇ ਚਲਿਆ ਕਿ ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਸਮੇਂ ਉਸ ਦੇ ਸਿਰ ਤੇ ਮੌਤ ਦੀ ਨਿਸ਼ਾਨੀ ਸੂਹੀ ਦਸਤਾਰ ਬੰਨ੍ਹੀ ਗਈ ਸੀ । ਭਾਈ ਅਮਰ ਸਿੰਘ ਖੇਮਕਰਨੀਆ ਇਹ ਦਸਤਾਰ ਬਾਬਾ ਜੀ ਦੀ ਲਾਸ਼ ਦੇ ਟੁਕੜਿਆਂ ਨਾਲ ਮਾਤਾ ਸਾਹਿਬ ਕੌਰਾਂ ਪਾਸ ਲਿਆਇਆ ਸੀ । ਮਾਤਾ ਜੀ ਨੇ ਇਹ ਦਸਤਾਰ ਸਿਰੋਪਾਉ ਵਜੋਂ ਉਸ ਨੂੰ ਹੀ ਦੇ ਦਿੱਤੀ, ਜੋ ਪਿੱਛੋਂ ਪੰਥ ਅੰਦਰ ਇਸ ਝਗੜੇ ਦਾ ਕਾਰਣ ਬਣੀ ।
(ਦੇਖੋ, ਤਵਾਰੀਖੇ ਸੋਹਦ੍ਰਾ, ਕ੍ਰਿਤ ਲਾਲਾ ਗੰਡਾ ਮੱਲ, ਵਦਾਵਣ)

*** ਇੰਜ ਪ੍ਰਤੀਤ ਹੁੰਦਾ ਹੈ ਕਿ ਬਾਬਾ ਬੰਦਾ ਸਿੰਘ ਮਾਸ-ਮੱਛੀ ਨਹੀਂ ਸੀ ਖਾਂਦਾ । ਜੋ ਹੁਕਮਨਾਮਾ ਉਸ ਨੇ 12 ਪੋਹ ਸੰਮਤ 1766 ਬਿ: ਨੂੰ ਜੌਨਪੁਰ ਦੀ ਸੰਗਤ ਦੇ ਨਾਮ ਜਾਰੀ ਕੀਤਾ, ਉਸ ਵਿਚ ਸਾਰੀਆਂ ਨਸ਼ੀਲੀਆਂ ਚੀਜ਼ਾਂ ਦੇ ਨਾਲ ਹੀ ਮਾਸ-ਮੱਛੀ ਦੀ ਵੀ ਮੁਮਾਨਤ ਸੀ ।
ਸਰਬਤ ਖਾਲਸਾ ਜੌਨਪੁਰ ਕਾ ਗੁਰੂ ਰੱਖੇਗਾ । ....ਖਾਲਸੇ ਦੀ ਰਹਿਤ ਰਹਿਣਾ, ਭੰਗ, ਤਮਾਕੂ, ਅਫ਼ੀਮ, ਪੋਸਤ, ਦਾਰੂ, ਅਮਲ ਕੋਈ ਨਹੀਂ ਖਾਣਾ, ਮਾਸੁ ਮਛਲੀ ਪਿਆਜ਼ ਨਹੀਂ ਖਾਣਾ.....

ਦੋਹਰਾ ।

ਮਨੀ ਸਿੰਘ ਜਬ ਦੇਖਯੋ, ਝਗੜਾ ਮੁਕਦਾ ਨਾਹਿ ।
ਗੈਲ ਲਾਹੌਰਾ ਸਿੰਘ ਲੈ, ਕੀਤੀ ਇਹ ਸਲਾਹਿ । 147।
ਦੁੰਹ ਤਰਫਾਂ ਦੇ ਮੱਲ ਲੈ, ਦੇਈਏ ਤਿਨ੍ਹਾਂ ਘੁਲਾਇ ।
ਜੇਹੜਾ ਢਹਿ ਜੈ ਮੰਨ ਲਏ ਹਾਰ* ਆਪਣੀ ਆਇ ।148।

ਚੌਪਈ ।

ਇਹੋ ਫੈਸਲਾ ਮੰਨਿਆ ਸਾਰੇ । ਨਿਕਲੇ ਮੱਲ ਆ ਬੀਚ ਅਖਾਰੇ ।
ਸੰਗਤ ਸਿੰਘ ਬੰਦਈ ਜਾਨ । ਮੇਹਰੀ ਸਿੰਘ ਨਿਹੰਗ ਪਛਾਨ ।
ਝੰਡੇ ਬੁੰਗੇ ਦੇ ਆ ਪਾਸ । ਲੱਗਾ ਘੋਲ ਹੋਣ ਸੀ ਖਾਸ ।
ਗਏ ਅਕਾਲ ਪੁਰਖੀਏ ਜੀਤ । ਸੇਵਾ ਹਰੀ ਵਧੀ ਪਰਤੀਤ ।149।

ਦੋਹਰਾ ।

ਝਟ ਕਰ ਝਟਕਾ ਸੂਰ ਕਾ**, ਮਨੀ ਸਿੰਘ ਮੰਗਵਾਇ ।
ਸੰਗਤ ਸਿੰਘ ਥੀਂ ਆਦਿ ਲੈ, ਬੰਦਈਅਨ ਦੀਯੋ ਛਕਾਇ ।150।
ਲਾਇ ਤਨਖਾਹ ਬਖਸ਼ੇ ਸਭੀ, ਨੀਲੰਬਰ ਪਹਿਨਾਇ ।
ਭਰਮ ਭੇਦ ਸਬ ਮਿਟ ਗਯੋ, ਭਈ ਏਕਤਾ ਆਇ । 151 ।

ਸਿਰਖੰਡੀ ਛੰਦ ।

ਮਨੀ ਸਿੰਘ ਨਿਰਭਉ, ਤੇ ਨਿਰਵੈਰ ਸੀ ।
ਪੰਥ ਬੀਚ ਸਤਿਕਾਰ, ਤਾਂਹੀਯੋਂ ਏਸ ਕਾ ।
ਮਾਤ ਸੁੰਦਰੀ ਤਾਂਹੀਯੋਂ, ਲਿਖਿਆ ਏਸ ਕੂੰ ।
ਜਥੇਦਾਰ ਬਨਾਯਾ, ਮਿਲ ਕੇ ਖਾਲਸੇ ।
ਲਿਖ ਕਰ ਪਾਤੀ ਭੇਜੀ, ਦਿੱਲੀ ਮਾਤ ਕੂੰ ।
ਸਤਿਗੁਰ ਕੇ ਪ੍ਰਸਾਦਿ, ਹੋ ਗਈ ਏਕਤਾ ।
ਤੁਰਕ ਰਹਿਆ ਝਖ ਮਾਰ, ਬੀਚ ਪੰਜਾਬ ਦੇ ।
ਤਾਰਾ ਸਿੰਘ ਜਹੇ ਬੀਰ, ਸ਼ਹੀਦੀ ਪਾ ਗਏ ।
ਸੇਵਾ ਹਰੀ ਅਰਦਾਸ, ਦੋਵੇਂ ਵਕਤ ਇਹ ।
ਕਰੋ ਰਛਿਆ ਰਿਆਇਤ, ਜਹਿ ਤਹਿ ਖਾਲਸਾ ।152।

---

* 'ਹਾਰ' ਤੋਂ ਭਾਵ ਏਥੇ ਚੜ੍ਹਤਲ ਦਾ ਹਿੱਸਾ ਛੱਡਣ ਤੋਂ ਹੈ, ਕਿਉਂ ਕਿ ਇਹ ਝਗੜਾ ਜ਼ਿਆਦਾ ਤਰ ਚੜ੍ਹਤਲ ਤੋਂ ਹੀ ਵਧਿਆ ਸੀ । ਬੰਦਈਆਂ ਨੇ ਇਸੇ ਕਰਕੇ ਆਪਣੇ ਵਲੋਂ ਹੀ ਭਾਈ ਅਮਰ ਸਿੰਘ ਖੇਮਕਰਨੀਏ ਨੂੰ ਮਹੰਤ ਥਾਪਿਆ ਸੀ ।

** ਝੱਟ ਕਰ ਝਟਕਾ ਲਯੋ ਮੰਗਾਇ । ਸੂਰ ਡਲੋਂ ਮੁੱਖ ਛਡਯੋ ਪਾਇ । 6 ।
ਇਮ ਕੀਯੋ ਭੁਜੰਗੀ ਉਸ ਕੋ ਪੂਤ । ਬਚਯੋ ਲਾਹੌਰਾ ਸਿੰਘ ਕਰ ਸੂਤ ।
ਹਾਥ ਜੋੜ ਉਸ ਪਿਤਾ ਖਲੋਯਾ । ਮਹਾਂ ਪ੍ਰਸ਼ਾਦਿ ਉਨ ਨਿਜ ਬਖਸ਼ੋਯਾ । 7 ।
(ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਛਾਪ ਤੀਜੀ ਸਫ਼ਾ, 169)

ਦੋਹਰਾ ।

ਕਛੁਕ ਕਾਲ ਇਮ ਬੀਤਯੋ, ਬਾਦ ਏਕਤਾ ਆਇ ।
ਦਿੱਲੀ ਮਹਿ ਇੱਕ ਕਲ ਉਠੀ, ਸੁਣੋ ਗਾਥ ਅਬ ਤਾਹਿ ।153।
ਬੇ-ਨਵਾ ਇਕ ਫ਼ਕੀਰ ਸੀ, ਮਰਯੋ ਆਪਣੀ ਆਇ ।
ਤਿਸ ਮੈਂ ਸਾਹਿਬ ਅਜੀਤ ਕੋ, ਤੁਰਕ ਪਕੜਨਾ ਚਾਇ ।154।

ਚੌਪਈ ।

ਅੰਮ੍ਰਿਤਸਰ ਮੈਂ ਇਹ ਸੁਨ ਪਾਈ । ਸਿੰਘ ਅਜੀਤ ਸ਼ਹੀਦੀ ਪਾਈ*।
ਸਾਹਿਬ ਸਿੰਘ** ਗੁਰ ਰਿਸ਼ਤੇਦਾਰ । ਗੈਲ ਅਜੀਤ ਸਿੰਘ ਜਿਸ ਕਾ ਪਿਆਰ ।
ਸਾਠ ਬਲੀ ਸਿੰਘਨ ਕੇ ਸਾਥ । ਹੋਯੋ ਸ਼ਹੀਦ ਰਖ ਸਾਂਵੇ ਮਾਥ ।
ਸਬ ਸਿੰਘਨ ਲੜ ਦੀਏ ਪ੍ਰਾਨ । ਮਨੀ ਸਿੰਘ ਸੁਣਯੋ ਇਮ ਕਾਨ ।
ਮਾਤਾ ਗੈਲ ਹਠੀ ਸਿੰਘ*** ਲੈ ਕੇ । ਗਈ ਨਿਕਲ ਇਹ ਮੁਖ ਥੀਂ ਕਹਿ ਕੇ ।
ਨਾਸ ਤੁਰਕ ਰਾਜ ਕਾ ਹੋਵੇ । ਸ਼ਕਤਿ ਅਕਾਲ ਇਨੈ ਕੀ ਖੋਵੈ ।
ਸੇਵਾ ਹਰੀ ਥੀ ਮਾਤ ਅਲਾਇਆ । ਇਨ ਕਾ ਨਾਸ ਹੋਣ ਤੇ ਆਇਆ ।155।

ਦੋਹਰਾ ।

ਚਾਰੋਂ ਦਿਸ ਇਮ ਪੰਥ ਤੇ, ਗਈ ਸੀ ਬਿਪਤਾ ਛਾਇ ।
ਸਿੰਘ ਪਹਾੜੀਂ ਚੜ੍ਹ ਗਏ, ਓਟ ਅਕਾਲ ਤਕਾਇ ।156।
ਦੋ ਵੇਲੇ ਅਰਦਾਸ ਇਹ, ਹੋਵੇ ਤਖਤ ਅਕਾਲ ।
ਭਲਾ ਹੋਵੇ ਸਰਬਤ ਦਾ, ਰਿਆਇਤ ਪੰਥ ਦੇ ਨਾਲ ।157।

ਸੋਰਠਾ ।

ਇਮ ਮਨੀ ਸਿੰਘ ਬੀਰ, ਸ੍ਰੀ ਹਰਿ ਮੰਦਰ ਸਾਹਿਬ ਮੈਂ ।
ਦੇ ਸਿੰਘਨ ਕੂੰ ਧੀਰ, ਬਿਤੈ ਕਛੂ ਬਰਖ ਜਬ ।158।

---

* ਇਹ ਅਜੀਤ ਸਿੰਘ ਮਾਤਾ ਸੁੰਦਰੀ ਦਾ ਪਾਲਿਤ ਪੁਤ੍ਰ ਸੀ । ਇਸ ਦੀ ਸ਼ਹੀਦੀ, ਬੁਰਹਾਨ ਪੁਰ ਦੀ ਇਕ ਕਲਮੀ ਬੀੜ ਦੇ ਮੁਤਾਬਕ ਮਾਘ ਵਦੀ ੫, ਸੰਮਤ 1780 ਬਿ: ਨੂੰ ਦਿੱਲੀ ਵਿਚ ਹੋਈ। ਬੰਸਾਵਲੀ ਨਾਮੇ ਦੇ ਲੇਖਕ ਕੇਸਰ ਸਿੰਘ ਛਿੱਬਰ ਨੇ ਵੀ ਇਸੇ ਰਾਇ ਦੀ ਪੁਸ਼ਟੀ ਕੀਤੀ ਹੈ ।

** ਇਹ ਸਾਹਿਬ ਸਿੰਘ, ਮਾਤਾ ਸਾਹਿਬ ਕੌਰ ਦਾ ਭਰਾ ਸੀ । ਬਚਿਤ੍ਰ ਨਾਟਕ (ਅਧਿਆਇ 10), ਸਿੰਘ ਸਾਗਰ ਅਧਿਆਇ 7 (ਵੀਰ ਸਿੰਘ, ਬੱਲ) ਤੇ ਬੰਸਾਵਲੀ ਨਾਮਾ (ਕੇਸਰ ਸਿੰਘ, ਛਿੱਬਰ) ਦੇ ਕਥਨ ਅਨੁਸਾਰ ਇਹ ਜੰਗ ਭੰਗਾਣੀ ਵਿਚ ਲੜਿਆ ਤੇ ਸ੍ਰੀ ਆਨੰਦ ਪੁਰ ਦਾ ਕਿਲ੍ਹਾ ਛੱਡਣ ਸਮੇਂ ਮਾਤਾ ਸੁੰਦਰੀ ਤੇ ਮਾਤਾ ਸਾਹਿਬ ਕੌਰ ਜੀ ਦੀ ਸੇਵਾ ਵਿਚ ਹਾਜ਼ਰ ਰਹਿਆ ।

*** ਇਹ ਹਠੀ ਸਿੰਘ, ਸ੍ਰੀ ਦਸਮੇਸ਼ ਜੀ ਦੇ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ ਦਾ ਪੁਤ੍ਰ ਸੀ ।ਜਦ ਗੁਰੂ ਜੀ ਬੁਰਹਾਨਪੁਰ ਗਏ, ਤਾਂ ਇਸ ਦੀ ਮਾਤਾ ਇਸ ਨੂੰ ਲੈ ਕੇ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਹੋਈ ਸੀ । ਦੇਖੋ, ਗੁਰਬਿਲਾਸ ਪਾ: 10, (ਕੋਇਰ ਸਿੰਘ) ਅਧਿਅਇ 20 ਫੱਗਣ ਸੁਦੀ 10, ਸੰਮਤ 1839 ਬਿ: ਨੂੰ ਬੁਰਹਾਨਪੁਰ ਸੀ.ਪੀ.ਵਿਚ ਹੀ ਇਸ ਦਾ ਦੇਹਾਂਤ ਹੋਇਆ । (ਦੇਖੋ, ਬੁਰਹਾਨਪੁਰ ਦੀ ਇਕ ਹੱਥ-ਲਿਖੀ ਬੀੜ ਗੁਰਦਵਾਰਾ ਪਾ: 10)

ਦਰੋਹਾ ।

ਆਯੂ ਨੱਬੇ ਬਰਖ ਕੀ, ਮਨੀ ਸਿੰਘ ਕੀ ਆਹਿ ।
ਮਿਲ ਕਰ ਸਿੰਘਨ ਸਿਆਣਿਆਂ, ਕੀਤੀ ਇਹ ਸਲਾਹਿ । 159।
ਕਾਲ ਸਬਹਨ ਕੇ ਸੀਸ ਪੈ, ਬਚਯੋ ਨ ਇਸ ਥੀਂ ਕਾਇ ।
ਜੋ ਉਪਜਯੋ ਇਸ ਧਰਨਿ ਪੈ, ਲੀਨੋ ਕਾਲ ਚਬਾਇ । 160।

ਚੌਪਈ ।

ਕਰ ਮਸਲਤ ਚਲ ਲਵਪੁਰ ਆਏ । ਸਿੰਘ ਸੁਬੇਗ* ਲੀਯਾ ਗੈਲ ਰਲਾਏ ।
ਸੂਰਤ ਸਿੰਘ ਥੀਂ ਆਦਿਕ ਔਰ । ਨਾਮੀ ਸਿੱਖ ਜੋ ਰਹਿਤ ਲਾਹੌਰ ।
ਰਾਹੀ ਇਨ ਕੇ ਸੁਬੇ ਤਾਈ । ਮਨੀ ਸਿੰਘ ਇਮ ਬਾਤ ਅਲਾਈ ।
ਮੇਲਾ ਦੀਪਮਾਲਾ ਕਾ ਆਯੋ । ਚਾਹਤ ਖਾਲਸਾ ਉਸੇ ਲਗਾਯੋ ।
ਕੋਲੋਂ ਸੂਰਤ ਸਿੰਘ ਜੀ ਕਹੀ । ਜੁਮੇਵਾਰੀ ਹਮ ਪਰ ਰਹੀ ।
ਝਗੜਾ ਕੋਈ ਹੋਵੇ ਨਾਹੀ । ਮੇਲਾ ਕਰ ਵਾਪਸ ਮੁੜ ਜਾਹੀ
ਸੇਵਾ ਹਰੀ ਜੇਜੀਆ** ਲੈਨਾ । ਸੂਬੇ ਦਾ ਸੀ ਆਖਰ ਕਹਿਨਾ ।161।

ਦੋਹਰਾ ।

ਦੇਣਾ ਮੇਲੇ ਬਾਦ੍ਹ ਕਰ, ਅੰਮ੍ਰਿਤਸਰ ਮੁੜ ਆਇ ।
ਲਿਖ ਪਤਿਯਾ ਮਨੀ ਸਿੰਘ, ਦੀ ਸਿੰਘਨ ਪਹੁੰਚਾਇ । 162।
ਅੰਮ੍ਰਿਤਸਰ ਦੀਦਾਰ ਹਿਤ, ਹੋਇਆ ਖਾਲਸਾ ਤਯਾਰ ।
ਓਧਰ ਦੋਖੀ ਦੇਸ਼ ਦੇ, ਕਰਨ ਦੁਸ਼ਟ ਇਹ ਕਾਰ ।163।

ਚੌਪਈ ।

ਦੇਸ ਧਰੋਹੀ ਮਿਲ ਕਰ ਸਾਰੇ । ਕਰਨ ਮੁਖਬਰੀ ਸਿੰਘਨ ਬਾਰੇ ।
ਹਰਿ ਨਿਰੰਜਨ ਕਰਮਾ ਛੀਨਾ । ਗਾਬਾ ਗਿੱਲ ਔ ਦੁਸ਼ਟ ਨਗੀਨਾ ।
ਰਾਮੂ ਲੱਖੂ ਸਾਹਿਬ ਰਾਇ । ਇਤ ਆਦਿਕ ਦੋਖੀ ਸਬ ਆਇ ।
ਸੂਬੇ ਤਾਈ ਬਹਿ ਸਮਝਾਇਆ । ਪੁਰਬ ਸਿੰਘਨ ਕਾ ਜੋ ਇਹ ਆਇਆ ।
ਪਕੜੋ ਮਾਰੋ ਇਨ ਕੋ ਤਾਈ । ਮੁਕ ਰੇੜਕਾ ਨਿਤ ਦਾ ਜਾਈ ।
ਸੇਵਾ ਹਰੀ ਜਿਸ ਰਾਖੇ ਆਪ ।'ਗੁਰ ਮੇਰੇ ਕਾ ਬਡ ਪ੍ਰਤਾਪ ।' 164।

ਦੋਹਰਾ ।

ਲਵਪੁਰੀ ਦਿਆਂ ਸਿੱਖਾਂ ਨੇ, ਲਿਖ ਭੇਜੀ ਅਰਦਾਸ ।
ਲੈ ਹਲਕਾਰਾ ਆਇਆ, ਚੱਕ ਮਨੀ ਸਿੰਘ ਪਾਸ । 165।

---

* ਭਾਈ ਸੁਬੇਗ ਸਿੰਘ ਪਿੰਡ ਜੰਬਰਾਂ ਦਾ ਵਸਨੀਕ ਸੰਧੂ ਗੋਤ ਦਾ ਜ਼ਿਮੀਂਦਾਰ ਸੀ ।

* ਦੁਆਲੀ ਕੋ ਥੋ ਮੇਲਾ ਆਇਆ । ਤੁਰਕਨ ਨੇ ਥੋ ਟਕਾ ਚੁਕਾਇਆ ।
ਦਸ ਹਜ਼ਾਰ ਰੁਪਿਆ ਠਹਿਰਾਇਆ । ਟਕਨ ਖਾਤ੍ਰ ਦਰੋਗਾ ਬਹਾਇਆ ।
ਨਵਾਬ ਕਹਿਆ ਤੁਮ ਮੱਤ ਡਰੋ । ਦਸ ਦਿਨ ਮੇਲਾ ਅਬ ਤੁਮ ਭਰੋ...। 21।
(ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਛਾਪ ਤੀਸਰੀ, ਸਫ਼ਾ 224)

ਪਾਤੀ ਪੜ੍ਹ ਕੇ ਮਨੀ ਸਿੰਘ, ਮਨ ਮੈਂ ਕੀਆ ਬੀਚਾਰ ।
ਰਾਖਾ ਜਿਸ ਦਾ ਆਪ ਹੋਇ, ਕੌਨ ਉਸ ਮਾਰਨ ਹਾਰ । 166।

ਚੌਪਈ ।

ਨੀਤੀ ਸਮਝ ਤੁਰਕ ਕੀ ਲਈ । ਲਿਖ ਪਾਤੀਆਂ ਸਿੱਖਨ ਦਈ ।
ਕਲਗੀਧਰ ਇਮ ਮੁਖ ਥੀਂ ਕਹਯੋ । ਹਮ ਕੋ ਬੀਚ ਖਾਲਸੇ ਲਹਯੋ ।
ਤਾਹੀਯੋ ਕਹਯੋ ਰੂਪ ਹੈ ਖਾਸ । ਖਾਲਸੇ ਮੈਂ ਹਉਂ ਕਰੋ ਨਿਵਾਸ ।
ਇਸ ਲਈ ਹਮ ਨੈ ਦਰਸ਼ਨ ਹੇਤ । ਰਚਿਯੋ ਪੁਰਬ ਦੀਵਾਲੀ ਕੇਤ ।
ਨਹੀਂ ਅਕਾਲ ਕੋ ਇਹ ਹੈ ਭਾਵੈ । ਦਰਸ਼ਨ ਦੇਨ ਖਾਲਸਾ ਆਵੈ ।
ਕਛੁਕ ਸਮਾਂ ਅਬ ਹੋਰ ਲਗੈਗਾ । ਪਾਪ ਨਾਸ਼ ਹੋ ਧਰਮ ਜਗੈਗਾ ।
ਹੈ ਕਰਤਾਰ ਕੋ ਇਮ ਹੀ ਭਾਨਾ । ਰਾਜ ਖਾਲਸਾ ਕਰੈ ਮਹਾਨਾ ।
ਸੇਵਾ ਹਰੀ ਮਨੀ ਸਿੰਘ ਬੀਰ । ਇਮ ਸਿੰਘਨ ਕੋ ਦੀ ਹੈ ਧੀਰ । 167।

ਦੋਹਰਾ ।

ਸਮਾਂ ਸਮਾਂ ਸਮਰਥ ਹੈ, ਸਮਾਂ ਸਭੀ ਤੇ ਆਇ ।
ਪੀਰ ਪੈਕੰਬਰ ਅਉਲੀਏ, ਬਚਯੋ ਨ ਇਸ ਥੀਂ ਕਾਇ ।168।
ਮਨੀ ਸਿੰਘ ਸਮ ਜਗਤ ਮੇਂ, ਦੂਸਰ ਹੋਆ ਨ ਕੋਇ ।
ਖਾਤਰ ਪਰਉਪਕਾਰ ਜਹਿ, ਪ੍ਰਾਨ ਦੀਏ ਹੈ ਖੋਇ । 169।

ਚੌਪਈ

ਪੁਰਬ ਦੀਵਾਲੀ* ਕਾ ਜਬ ਆਯੋ । ਮਨੀ ਸਿੰਘ ਦੀਵਾਨ ਸਜਾਯੋ ।
ਨੇੜ ਤੇੜ ਥੀ ਸੰਗਤ ਆਵੈ । ਦਰਸ਼ਨ ਕਰ ਵਾਪਸ ਹੋ ਜਾਵੈ ।
ਜੰਗੀ ਸਿੰਘ ਨਹਿ ਆਯੋ ਕਾਈ । ਮਨੀ ਸਿੰਘ ਦੀਏ ਬੰਦ ਕਰਾਈ ।
ਫੌਜਦਾਰ** ਰਹਿਆ ਝਖ ਮਾਰ । ਆਯ ਸਿੰਘ ਨਹਿ ਕੋ ਦਰਬਾਰ ।
ਪਾਇ ਭੋਗ ਦੇਗ ਵਰਤਾਈ । ਚੜ੍ਹਤਲ ਚੜ੍ਹੀ ਥੀ ਬਹੁਤ ਸਵਾਈ ।
ਸੇਵਾ ਹਰੀ ਹੋਇਗੀ ਸੋਇ । ਅਕਾਲ ਪੁਰਖ ਕੋ ਭਾਵੈ ਜੋਇ । 170।

ਦੋਹਰਾ ।

ਮਨੀ ਸਿੰਘ ਇਮ ਬੀਰ ਨੇ, ਮੇਲਾ ਦੀਯੋ ਲੰਘਾਇ ।
ਲਿਖਿਆ ਸੂਬੇ ਖਾਨ*** ਕਾ, ਗਯਾ ਲਾਹੌਰੋਂ ਆਇ । 171।
ਗੈਲ ਸਿੰਘਾਂ ਦੇ ਮਨੀ ਸਿੰਘ, ਕੀਤੀ ਇਹ ਬੀਚਾਰ ।
ਨਿਗਾਹ ਖਾਨ ਕੀ ਅਸਾਂ ਤੇ, ਰਹਿਆ ਤੁਰਕ ਝਖ ਮਾਰ । 172।

---

* ਇਹ ਦੀਪਮਾਲਾ ਸੰਮਤ 1780 ਬਿ: ਨੂੰ ਹੋਈ ।

** ਲਖਪਤ ਰਾਇ ਕਲਾਨੌਰੀਏ, ਨੂੰ ਜੋ ਚੋਪੜਾ ਖਤ੍ਰੀ ਸੀ, ਉਸ ਸਮੇਂ ਮੁਗਲੀਆ ਹਕੂਮਤ ਵਲੋਂ, ਏਮਨਾਬਾਦ (ਗੁੱਜਰਾਂਵਾਲੇ) ਜਾਗੀਰ ਮਿਲੀ ਹੋਈ ਸੀ ।

*** ਅਰਥਾਤ ਖਾਨ ਬਹਾਦਰ ਜ਼ਕਰੀਆ ਖਾਨ, ਸੂਬੇਦਾਰ ਲਾਹੌਰ ।

ਚੌਪਈ ।

ਕਰ ਮਸਲਤ ਇਮ ਬਾਤ ਠਹਿਰਾਈ । ਸਿੰਘ ਭੂਪਤਿ ਕੋ ਭੇਜੋ ਭਾਈ ।
ਗੈਲ ਸਿੰਘ ਗੁਲਜਾਰਾ ਜਾਵੈ । ਹਮਰੀ ਤਰਫੋਂ ਇਹੋ ਅਲਾਵੈ ।
ਸੰਗਤ ਘਨੀ ਨਹੀਂ ਜੇ ਆਈ । ਚੜ੍ਹਤਲ ਹੋਈ ਬਹੁਤ ਸਵਾਈ ।
ਇਸ ਤੇ ਕਾਜ ਸਉਰਦਾ ਨਾਹਿ । ਪੁਰਬ ਵਿਸਾਖੀ ਬਾਦ ਪਹੁੰਚਾਹਿ ।
ਦਿਲ ਸੇ ਤਿਆਗੋ ਕੁਟਲਤਾਈ । ਜਾਲ ਤਾਨ ਲਾਈ ਜੋ ਫਾਹੀ ।
ਜੇ ਕਰ ਇਸੀ ਤਰਾਂ ਹੈ ਕਰਨਾ । ਪੈਸਾ ਅਸਾਂ ਕਹਾਂ ਤੇ ਭਰਨਾ ।
ਸੇਵਾ ਹਰੀ ਹੋਏ ਉਭੈ ਤਿਆਰ । ਭੂਪਤਿ ਸਿੰਘ ਔ ਸਿੰਘ ਗੁਲਜਾਰ ।173।

ਦੋਹਰਾ ।

ਕਰ ਅਰਦਾਸ ਗੁਰ ਫਤੇ ਕਹਿ, ਅਸ੍ਵ ਹੋਇ ਅਸਵਾਰ ।
ਪਹੁੰਚੇ ਜਾਇ ਲਾਹੌਰ ਮੈਂ ਦੋਵੇਂ ਸਿੰਘ ਬਲਧਾਰ । 174।
ਸਿੱਖ ਲਾਹੌਰੀ ਗੈਲ ਲੈ, ਗਏ ਸੂਬੇ ਦੇ ਕੋਲ ।
ਦੱਸੀ ਸਾਰੀ ਵਾਰਤਾ, ਦੁਸ਼ਟ ਖਾਨ ਕੋ ਖੋਲ । 175।

ਚੌਪਈ ।

ਕਠਨ ਬਾਤ ਜੋ ਤੁਮ ਨੇ ਆਖੀ । ਬਨੈ ਸੁਗਮ ਜੋ ਤਵ ਨ ਭਾਖੀ ।
ਹਮ ਤੋ ਮੇਲ ਆਪ ਸੇ ਚਹਿ ਹੈਂ । ਲੈਨ ਦੈਨ ਪਾਛੈ ਕਰ ਲਹਿ ਹੈਂ ।
ਲਿਖ ਦੇਵੋ ਹਮ ਸਭ ਕੇ ਤਾਈ । ਗੈਲ ਖਾਲਸੇ ਮੇਲ ਰਖਾਈ ।
ਕਸਮ ਕੁਰਾਨ ਤੁਮੈਂ ਸੱਚ ਕਹਿਹੌਂ । ਅਮਨ ਦੇਸ ਮਹਿ ਹਮ ਸਭ ਚਹਿਹੋਂ ।
ਇਮ ਬਾਤੈਂ ਮੀਠੀ ਉਨ ਕਹੀ । ਛੁਰੀ ਬਗਲ ਮੁਖ ਰਾਮ ਹੈ ਲਈ ।
ਸੇਵਾ ਹਰੀ ਜਿਸ ਵਲ ਹੈ ਆਪ । ਲਗੈ ਉਨ੍ਹਾਂ ਨਹਿ ਦੁਖ ਸੰਤਾਪ । 176।

ਦੋਹਰਾ ।

ਅਟਪਟ ਬਾਤੈਂ ਬਹੁ ਕਰੀ, ਸੂਬੇ ਸਿੰਘਨ ਸਾਥ ।
ਸੱਦ ਕਾਜੀ ਤੋਬਾ ਕਰੀ, ਰੱਖ ਕੁਰਾਨ ਤੇ ਹਾਥ ।177।
ਸਾਂਪ ਬਿਖ ਕੋ ਨਹਿ ਤਜੈ, ਮਨੀਏ ਦੁਧ ਪੀਆਇ ।
ਤੈਸੇ ਵੈਰੀ ਮਿਤ ਨਹਿ, ਲਾਖੋਂ ਕਸਮ ਉਠਾਇ । 178।

ਚੌਪਈ ।

ਖਾਨ ਬਹਾਦਰ ਸਿੰਘਨ ਤਾਈਂ । ਦਿਲ ਅਪਨੇ ਥੀਂ ਦੇ ਸਫਾਈ ।
ਖਸ਼ਟ ਚਾਰ ਦਿਨ ਦੀਏ ਲਿਖਾਇ । ਮੇਲਾ ਕਰੋ ਸੁਧਾ ਸਰ ਜਾਇ ।
ਇਮ ਲਿਖਾਇ ਸਿੰਘਨ ਜਬ ਲੀਆ । ਇਹ ਬੀਚਾਰ ਮਨ ਮਹਿ ਤਬ ਕੀਆ ।
ਦਸਮ ਗੁਰੂ ਕੇ ਇਨ ਥੀਂ ਗੈਲ । ਭੇਜ ਕਸਮ ਰਾਖੀ ਨਿਜ ਮੈਲ ।
ਸੇਵਾ ਹਰੀ ਹੋਣੀ ਹੈ ਜੋਇ । ਮੇਟਨ ਵਾਲਾ ਉਸ ਨਹਿ ਕੋਇ । 179।

ਦੋਹਰਾ ।

ਦਸ ਹਜ਼ਾਰ ਦੇਣਾ ਕੀਆ, ਥੀ ਸਿੰਘਨ ਤਬ ਆਇ ।

ਦਸ ਦਿਵਸ ਮੇਲਾ ਰਹੇ, ਲਯਾ ਸਿੰਘਨ ਲਿਖਵਾਇ* । 180।
ਗੈਲ ਸਿੰਘਾਂ ਦੇ ਬਾਤ ਇਮ, ਲਈ ਖਾਨ ਨੇ ਠਾਨ ।
ਮੇਲ ਓਪਰਾ ਦੁਸ਼ਟ ਕਾ, ਰੱਖ ਕਰ ਬੀਚ ਕੁਰਾਨ ।181।

ਚੌਪਈ ।

ਹੋਈ ਬਾਤ ਉਭੈ ਹਟ ਆਏ । ਸ੍ਰੀ ਵਾਹਿਗੁਰੂ ਫਤੇ ਗਜਾਏ ।
ਕੁਦਾਇ ਤੁਰੰਗ ਨਿਮਖ ਨਹੀ ਠਹਿਰੇ । ਆਂਖੈਂ ਗਹਿਰੀ ਚੜ੍ਹੇ ਮੁਛਹਿਰੇ ।
ਭਰੀ ਕਚਹਿਰੀ ਸਬ ਨੇ ਹੇਰਾ । ਬਡ ਹੌਸਲਾ ਸਿੰਘਨ ਕੇਰਾ ।
ਇਹ ਮੁੱਕਨ ਕੇ ਬੀਚ ਨ ਐ ਹੈਂ । ਇਕ ਦਿਨ ਜੀਤ ਦੇਸ ਸਭ ਲੈ ਹੈਂ ।
ਇਨ ਕੇ ਸਾਥ ਬਣੀ ਹੀ ਰਹੈ । ਨੀਤੀ ਇਹੋ ਅਸਾਂ ਕੋ ਕਹੈ ।
ਸੇਵਾ ਹਰੀ ਗੈਲ ਅਹਿਲਕਾਰ । ਸੂਬੇ ਕਰੀ ਖਾਸ ਵੀਚਾਰ ।182।

ਦੋਹਰਾ ।

ਦੋਵੇਂ ਦੀਰਘ ਸੂਰਮੇ, ਪਹੁੰਚੇ ਪੁਰ ਰਾਮ ਦਾਸ ।
ਸਕਲ ਸੁਣਾਈ ਬਾਰਤਾ, ਮਨੀ ਸਿੰਘ ਕੈ ਪਾਸ ।183।
ਮਨੀ ਸਿੰਘ ਨਿਰਭਉ ਸੀ, ਭੈ ਨਾ ਮਨ ਮਹਿ ਕਾਇ ।
ਬਾਣੀ ਪੜ੍ਹੈ ਸੇਵਾ ਕਰੈ, ਹੀਏ ਹਰਖ ਬਢਾਇ ।184।

ਚੌਪਈ ।

ਸੇਵਾ ਕਰੇ ਆਲਸ ਕੋ ਤਿਆਗੈ । ਸੇਵਾ ਪਹਿਰ ਨਿਸ ਰਹਿੰਦੀ ਜਾਗੈ ।
ਕਰ ਇਸ਼ਨਾਨ ਜਪੈ ਜਪੁ ਜਾਪੁ । ਗੁਰਬਾਣੀ ਕਾ ਬਡ ਪ੍ਰਤਾਪ ।
ਸਾਜ ਦੁਮਾਲਾ** ਸ਼ਸਤ੍ਰ ਪਹਿਰੈ । ਨੀਲੰਬਰ ਗਜ ਸਵਾ ਕਛਹਿਰੈ ।
ਪਕੜ ਦੁਤਾਰਾ ਗਾਵੈ ਬਾਣੀ । ਆਸਾ ਵਾਰ ਸੁਖਾਂ ਦੀ ਖਾਣੀ ।
ਤੀਜੇ ਪਹਿਰ ਸ਼ਹੀਦੀ ਦੇਗ । ਜਗ ਮੇਂ ਚਲੇ ਦੇਗ ਔ ਤੇਗ ।
ਸੇਵਾ ਹਰੀ ਸਿੰਘ ਕੀ ਕਰਨੀ । ਏਕ ਜਿਹਵਾ ਸੇ ਜਾਇ ਨ ਬਰਨੀ ।185।

ਦੋਹਰਾ ।

ਪੰਚ ਮਾਸ ਕਾ ਸਮਾ ਇਮ, ਬੀਤ ਗਯੋ ਥੀ ਆਹਿ ।
ਪੁਰਬ ਵਿਸਾਖੀ ਕਾ ਲਗਯੋ, ਚੱਕ ਗੁਰੂ ਕੇ ਮਾਹਿ ।186।
ਦੂਰੋਂ ਨੇੜਿਯੋਂ ਸੰਗਤਾਂ, ਕਰਨ ਲਈ ਦੀਦਾਰ ।
ਜੰਗੀ ਸਿੰਘ ਨਹਿ ਕੋ ਆਯੋ, ਗੁਰੂ ਰਾਮ ਦਾਸ ਦਰਬਾਰ । 187।

---

* ਦੀਪਮਾਲਾ ਤੋਂ ਬਾਅਦ ਵਿਸਾਖੀ ਦੇ ਪੁਰਬ ਦੀ ਇਜਾਜ਼ਤ ਲੈਣੀ ਸਿਰਫ਼ ਭਾਈ ਸਿੰਘ ਨੇ ਹੀ ਲਿਖੀ ਹੈ, ਹੋਰ ਇਸ ਬਾਰੇ ਅਜੇ ਕੋਈ ਲਿਖਤ ਨਹੀਂ ਮਿਲੀ ।

** ਨਿਹੰਗ ਸਿੰਘ ਅਕਾਲੀ ਫਰਰਾ, 18 ਮਾਘ 1760 ਬਿ: (16 ਜਨਵਰੀ, 1704 ਈ:) ਨੂੰ ਜੰਗ ਸਮੇਂ, ਭਾਈ ਮਾਨ ਸਿੰਘ 'ਨਿਸ਼ਾਨਚੀ' ਦੇ ਨਿਸ਼ਾਨ ਸਾਹਿਬ ਦਾ ਟੁੱਟ ਜਾਣਾ ਸੁਣ ਕੇ, ਸ੍ਰੀ ਕਲਗੀਧਰ ਜੀ ਨੇ ਆਪਣੀ ਛੋਟੀ ਦਸਤਾਰ (ਕੇਸੀ-ਕੇਸਗੀ) ਵਿਚੋਂ ਪ੍ਰਗਟ ਕੀਤਾ ਸੀ ।
ਲਟ ਪੱਟ ਫਰਰਾ ਸੱਜ ਰਹਿਆ, ਸਬ ਦੀਪਕ ਕੀ ਚਮਕਾਰ ।
ਕੀਯੋ ਪ੍ਰਗਟ ਗੁਰੂ ਗੋਬਿੰਦ ਪ੍ਰਭ, ਸੋਢੀ ਕੁਲ ਅਵਤਾਰ ।15।
ਨਿਕਟ ਕੇਸ ਗੜ੍ਹ ਤਖਤ ਕੇ, ਦਮਾਲ ਗੜ੍ਹ ਅਸਥਾਨ ।
ਤਾਹਿ ਦੁਮਾਲ਼ਾ ਸਾਜ ਪ੍ਰਭ, ਪ੍ਰਗਟ ਕੀਯੋ ਜਹਾਨ ।20। (ਦਮਾਲ ਨਾਮਾ ਪਾ: 10)

ਚੌਪਈ ।

ਸੂਹੀਏ ਪਹਿਲੋਂ ਖਬਰ ਪੁਚਾਈ । ਸੂਬੇ ਕੀ ਸਬ ਦੇਖ ਖੁਟਾਈ ।
ਲੱਖੂ ਭੇਜਿਆ ਓਸ ਵਜੀਰ । ਤੀਰਥ ਰਾਮ* ਸੁਧਾ ਸੁਰ ਤੀਰ ।
ਦੋਖੀ ਦੁਸ਼ਟ ਜਿਸੀ ਮਨ ਮੈਲ । ਤੁਰਕ ਫੌਜ ਲੈ ਆਯੋ ਗੈਲ ।
ਕਾਰਣ ਇਸੀ ਸਿੰਘ ਨਹੀਂ ਆਏ । ਮਨੀ ਸਿੰਘ ਦੀਏ ਬੰਦ ਕਰਾਏ ।
ਭਾਈ ਸਾਹਿਬ ਇਮ ਕਹਯੋ ਅਲਾਈ । ਹਮਰਾ ਸਮਾਂ ਪਹੁੰਚਯੋ ਆਈ ।
ਧਰਮ ਹੇਤ ਹਮ ਦੇਹੈਂ ਪ੍ਰਾਨ । ਨਹੀਂ ਤੁਰਕ ਕੀ ਮਾਨੈ ਕਾਨ ।
ਸੇਵਾ ਹਰੀ ਗਾਥ ਇਹ ਭਈ ।ਲੱਖੂ ਦੁਸ਼ਟ ਇਤ ਆਯੋ ਨਹੀਂ ।188।

ਦੋਹਰਾ ।

ਚੰਡਾਲ ਚੌਕੜੀ ਰਲ ਸਭੀ, ਕਾਜੀ ਗੈਲ ਰਲਾਇ ।
ਪਾਸ ਖਾਨ ਦੇ ਪਹੁੰਚ ਕੇ, ਕਹਿੰਦੇ ਇਹ ਸਮਝਾਇ । 189 ।
'ਸੱਪ ਬੁਕਲ ਮਹਿ ਪਲ ਰਹਯਾ, ਸਿੰਘਨ ਕਾ ਸਰਦਾਰ ।
ਬੈਠੇ ਤੁਸੀਂ ਅਵੇਸਲੇ, ਨਹੀਂ ਤੁਸਾਂ ਕੂੰ ਸਾਰ । 190।

ਚੌਪਈ ।

ਮਨੀ ਸਿੰਘ ਕੋ ਸਮਝੋ ਐਸ । ਸੱਯਦ ਹੈ ਤੁਰਕਨ ਮੈ ਜੈਸ ।
ਜਥੇਦਾਰ ਇਹ ਸਿੰਘਨ ਕੇਰਾ । ਹਮ ਨੇ ਕਈ ਵਾਰ ਹੈ ਹੇਰਾ ।
ਹਰਿ ਮੰਦਰ ਕਾ ਇਹੋ ਪੁਜਾਰੀ । ਮਾਨੈ ਇਸ ਕੋ ਖਲਕਤ ਸਾਰੀ ।
ਦੀਰਘ ਆਯੂ ਇਸ ਕੀ ਆਹੀ । ਕਾਰਣ ਇਸੀ ਇਜ਼ਤ ਬਹੁ ਪਾਹੀ ।
ਬਾਹਰੋਂ ਚਲ ਕਰ ਜੋ ਸਿੱਖ ਆਵੈਂ । ਪਹਿਲੋਂ ਇਸ ਕੋ ਫਤੇ ਬੁਲਾਵੈਂ !
ਖੁਲ ਜਬੀ ਸੇ ਤੁਮ ਨੇ ਦਈ । ਅਤਿ ਸਿੱਖੜਿਆਂ ਬਹੁਤੀ ਚਈ ।
ਸੇਵਾ ਹਰੀ ਇਮ ਦੁਸ਼ਟਾਂ ਆਇ । ਖਾਨ ਬਹਾਦਰ ਦੀਆ ਭਖਾਇ ।191।

ਦੋਹਰਾ ।

ਚੜ੍ਹੀ ਫੌਜ ਤੁਰਕਾਨ ਕੀ, ਮਾਰੋ ਮਾਰ ਪੁਕਾਰ ।
ਪਹੁੰਚ ਚੌਂਤਰਫੀਂ ਘੇਰਿਆ, ਗੁਰੂ ਰਾਮ ਦਾਸ ਦਰਬਾਰ ।182।
ਮਨੀ ਸਿੰਘ ਥੀਂ ਆਦ ਲੈ, ਨਾਮੀ ਨਾਮੀ ਬੀਰ ।
ਫੜ ਲੈ ਗਏ ਲਾਹੌਰ੍ਹ ਮੈ, ਖਾਨ ਬਹਾਦਰ ਤੀਰ । 193।

ਚੌਪਈ ।

ਜਿਤਕ ਸਿੰਘ ਸੀ ਪੁਰ ਰਾਮਦਾਸ । ਰਹਿੰਦੇ ਚੱਕ ਮਨੀ ਸਿੰਘ ਪਾਸ ।
ਲਿਆਏ ਪਕੜ ਸਭਨ ਕੇ ਤਾਈ । ਬਾਲ ਬਿਰਧ ਨਹਿ ਛੋੜਿਯੋ ਕਾਈ ।
ਪੁਨ ਸਬ ਲੂਟ ਲੀਆ ਥੀ ਡੇਰਾ । ਅਪਨਾ ਨਹੀਂ ਬਿਗਾਨਾ ਹੇਰਾ ।
ਨੇੜ ਤੇੜਿਯੋਂ ਸਬ ਫੜ ਆਂਦੇ । ਸਿੱਖ ਗੁਰੂ ਕੇ ਜੋ ਅਖਵਾਂਦੇ ।

---

* ਤੀਰਥ ਰਾਮ ਤੋਂ ਭਾਵ ਰਾਮ ਤੀਰਥ ਹੈ, ਜੋ ਸ੍ਰੀ ਅੰਮ੍ਰਿਤਸਰ ਤੋਂ ਛੇ-ਸੱਤ ਮੀਲ ਹੈ ।

ਬੰਦੀ ਖਾਨੇ ਬੰਦ ਕਰਾਇ । ਸੂਬੇ ਖਾਨ ਬਹਾਦਰ ਆਇ ।
ਸੇਵਾ ਹਰੀ ਥੀ ਹਾਹਾਕਾਰ । ਮੱਚ ਗਈ ਬੀਚ ਸਾਰੇ ਸੰਸਾਰ । 194।

ਦੋਹਰਾ ।

ਸੁਖਾ ਸਿੰਘ ਥੀਂ ਆਦਿ ਸਿੱਖ, ਜਿਤਕ ਪੰਜਾਬੇ ਮਾਹਿ ।
ਛੋਰ ਗਏ ਸਬ ਦੇਸ ਕੋ, ਪੁਰ ਜੈ ਤਰਫ ਸਿਧਾਹਿ । 195।
ਬੰਦੀ ਖਾਨੇ ਮਨੀ ਸਿੰਘ, ਕਥਾ ਸੁਣਾਵੈ ਨਿੱਤ ।
ਹੋਣੀ ਵਰਤੈ ਸਬਸ ਪੈ, ਕੋਇ ਨਹਿ ਇਸ ਕਾ ਮਿੱਤ । 196।

ਚੌਪਈ ।

ਖਾਨ ਬਹਾਦਰ ਲਾਇ ਕਚਹਿਰੀ । ਮੰਦ ਮੱਤ ਦੁਸ਼ਟ ਅਤਿ ਜਹਰੀ ।
ਰਈਯਤ ਦੁਖੀਆ ਇਸ ਸੇ ਸਾਰੀ । ਜ਼ਾਲਮ ਅਸਲਮ ਖਾਂ ਸੇ ਭਾਰੀ ।
ਬੰਦੀ ਖਾਨੇ ਭੇਜ ਹਕਾਰਾ । ਜਥਾ ਬੁਲਾਯੋ ਸਿੱਖਨ ਸਾਰਾ ।
ਮਨੀ ਸਿੰਘ ਕੀ ਦਿਸ ਤਬ ਹੇਰ । ਕਹੀ ਮੁੱਖੋਂ ਕਿਉਂ ਲਾਈ ਦੇਰ?
ਸਬੀ ਖਾਲਸਾ ਥਾਰੈ ਡੇਰੈ । ਆਵੈ ਆਥਣ ਸੰਝ ਸਵੇਰੈ ।
ਸੇਵਾ ਹਰੀ ਦੇ ਉਨ ਪਕੜਾਈ । ਨਹੀ ਤਾਂ ਸ਼ਾਮਤ ਤੇਰੀ ਆਈ' ।197।

ਦੋਹਰਾ ।

ਮਨੀ ਸਿੰਘ ਤਬ ਇਮ ਕਹਿਯੋ: 'ਸੁਣੋ ਬਹਾਦਰ ਖਾਨ !
ਨਿਸ ਦਿਨ ਬੋਲੋ ਝੂਠ ਤਉ, ਖਾ ਕੇ ਕਸਮ ਕੁਰਾਨ । 198।
ਝੂਠ ਬੋਲਣਾ ਖਾਨ ਜੀ ! ਨਹਿ ਸਿੰਘਨ ਕਾ ਕਾਮ ।
ਕੱਟ ਜਾਏ ਅੰਗ ਅੰਗ ਭੀ, ਦੇਣਾ ਦਗਾ ਹਰਾਮ'। 199।

ਚੌਪਈ ।

ਭਰੀ ਕਚਹਿਰੀ ਤੁਰਕਨ ਮਾਹਿ । ਮਨੀ ਸਿੰਘ ਤਬ ਕਹਿਆ ਅਲਾਇ:
'ਝੂਠ ਬੋਲ ਤਉ ਦਗਾ ਕਮਾਵੋ । ਨਹਿ ਕਰਣੀ ਤੇ ਤੁਮ ਪਛਤਾਵੋ'।
ਗੈਲੋ ਕਹਿਆ ਤਬ ਸਿੰਘ ਗੁਲਜ਼ਾਰ: 'ਨਹਿ ਸਿੰਘਨ ਕੀ ਹੈ ਇਹ ਕਾਰ ।
ਖਲ ਸਿੰਘ ਕੀ ਲਹਿ ਜੇ ਪੁਠੀ । ਤਉ ਭੀ ਕਰੇ ਬਾਤ ਨਹਿ ਝੂਠੀ'।
ਭੂਪਤ ਸਿੰਘ ਕਰ ਆਖੈ ਗਹਿਰੀ । ਬੋਲਯੋ ਸਾਹਵੇਂ ਬੀਚ ਕਚਹਿਰੀ ।
'ਸੁਣੋ ਖਾਨ ! ਇਹ ਰਾਜ ਨ ਰਹਿਸੀ । ਕੋਟ ਪਾਪ ਕਾ ਇੱਕ ਦਿਨ ਢਹਿਸੀ ।
ਸੇਵਾ ਹਰੀ ਇਹੋ ਅਰਦਾਸ । ਦੁਸ਼ਟ ਰਾਜ ਕਾ ਹੋਵੈ ਨਾਸ '। 200।

ਦੋਹਰਾ ।

ਮੁਹਕਮ ਸਿੰਘ* ਤੇ ਚੈਨ ਸਿੰਘ, ਕੀਰਤ ਸਿੰਘ ਬਲਵਾਨ ।
ਆਲਮ ਸਿੰਘ ਸਿੰਘ ਅਉਲੀਆ, ਸੰਗਤ ਸਿੰਘ ਸਿੰਘ ਕਾਨ । 201 ।
ਇਤ ਆਦਿਕ ਸਬ ਸੁਖੀ ਸਿੱਖ, ਗੈਲ ਮਨੀ ਸਿੰਘ ਜੋਇ ।
ਕਸ਼ਟ ਦੀਯੇ ਬਹੁ ਖਾਨ ਨੇ, ਕਥਨ ਬੀਚ ਨਹਿ ਕੋਇ । 202 ।

---

* ਮੁਹਕਮ ਸਿੰਘ ਚੂਹੜ ਮਲ ਓਹਰੀ ਦਾ ਪੁਤ੍ਰ ਸੀ ।

ਚੌਪਈ ।

ਹਾੜ੍ਹ ਸੁਦੀ ਪੰਚਮ ਥਿਤ ਆਹੀ । ਸਤ੍ਹਹ ਸੈ ਇਕਾਨਵੇਂ ਮਾਹੀ ।
ਜਾਇ ਨਿਖਾਸ ਚੌਂਕ ਕੇ ਬੀਚ । ਸੂਬੇ ਖਾਨ ਬਹਾਦਰ ਨੀਚ ।
ਪਹਿਲੋਂ ਮਨੀ ਸਿੰਘ ਕੇ ਤਾਈ । ਕਾਜੀ ਫ਼ਤਵਾ ਦੀਯੋ ਸੁਣਾਈ ।
ਤੇਸੇ ਗੈਲ ਜਲਾਦੈ ਆਇ । ਬੰਦ ਬੰਦ ਦੀਯੇ ਜੁਦਾ ਕਰਾਇ ।
ਪੀਛੇ ਸਿੰਘ ਗੁਲਜਾਰੇ ਕੇਰੀ । ਪੁੱਠੀ ਖੱਲ ਲਾਹੀ ਬਿਨ ਦੇਰੀ*।
ਭੂਪਤ ਸਿੰਘ ਕੀ ਆਂਖ ਕਢਾਇ । ਫੇਰ ਚਰਖੜੀ ਦੀਯੋ ਚਢਾਇ ।
ਜਹਾਂ ਭਯੋ ਇਹ ਸਾਕਾ ਭਾਰੀ । ਖ਼ਲਕਤ ਦੇਖਣ ਆਈ ਸਾਰੀ ।
ਸੇਵਾ ਹਰੀ ਜਿਤਕ ਸਿੰਘ ਔਰ । ਕਰੈ ਸ਼ਹੀਦ ਦੁਸ਼ਟ ਤਿਹ ਠੌਰ** । 203।

ਦੋਹਰਾ।

ਖਾਨ ਬਹਾਦਰ ਦੁਸ਼ਟ ਨੇ, ਅੰਮ੍ਰਿਤਸਰ ਗੁਰ ਤਾਲ ।
ਮਿੱਟੀ ਸਾਥ ਭਰਾਯੋ, ਲਿੱਦ ਚਮ ਹੱਡ ਡਾਲ । 204।
ਮਨੀ ਸਿੰਘ ਕੀ ਗਾਥ ਜਿਮ, ਲਿਖੀ ਸੁਣੀ ਥੀ ਆਇ ।
ਸੇਵਾ ਹਰੀ ਇਸ ਭਾਟ ਨੇ ਦਿੱਤੀ, ਸਭੋ ਸੁਣਾਇ । 205।

ਚੌਪਈ ।

ਸਿੰਘ ਸੰਗਰਾਮ ਬੀਰ ਇਕ ਭਯੋ । ਪੋਤਾ ਮਨੀ ਸਿੰਘ ਕਾ ਅਯੋ ।
ਤਿਸ ਕੇ ਪਾਂਚ ਸੁਤ ਅਗਾਰੀ । ਜਿਨ ਮੇਂ ਸੰਗਤ ਸਿੰਘ ਬਲਕਾਰੀ ।
ਸਕਲ ਪਰਵਾਰ ਮੇਲ ਇਨ ਸਾਰਾ । ਗੈਲ ਇਨੋਂ ਕੈ ਪਿਤਾ ਹਮਾਰਾ ।
ਦੇਸ ਮਾਲਵੇ ਪਹੁੰਚੇ ਜਾਈ । ਗੈਲ ਜੀਤ ਸਿੰਘ ਲਾਈ ਬਨਾਈ ।
ਕਛੁ ਚਿਰ ਰਹੇ ਲਾਡਵੇ ਬੀਚ । ਏਕ ਗਾਮ ਰਾਜੇ ਤਿਹ ਦੀਚ ।
ਹਮਰੋ ਕਾਮ ਵਧਾਈਆਂ ਲੈਨਾ । ਫਿਰ ਤੁਰ ਕੇ ਜਸ ਇਨ ਕਾ ਕਹਿਨਾ*** ।
ਸੇਵਾ ਹਰੀ ਭਾਦਸੋਂ ਮਾਹਿ । ਕਛੁਕ ਕਾਲ ਬਿਤਾਯੋ ਤਾਹਿ । 206।

---

* ਜਬ ਉਨ੍ਹਾਂ ਨੇ ਇਸਲਾਮ ਕਬੂਲ ਨਾ ਕੀਆ ਤੋਂ ਭਾਈ ਗੁਲਜ਼ਾਰਾ ਸਿੰਘ ਕਾ ਬੰਦ ਔਰ ਪੋਸਤ ਉਖਾੜਾ ਗਇਆ...। (ਦੇਖੋ, ਤਹਿਕੀਕਾਤਿ ਚਿਸ਼ਤੀ, ਕ੍ਰਿਤ ਮੌਲਵੀ ਨੂਰ ਅਹਿਮਦ, ਸਫ਼ਾ 695)

** ਭਾਈ ਕੁਇਰ ਸਿੰਘ ਇਸ ਬਾਰੇ ਇਸ ਤਰ੍ਹਾਂ ਮੌਕੇ ਦੀ ਗਵਾਹੀ ਦੇਂਦੇ ਹਨ :
ਸ੍ਰੀ ਗੁਰਬਖਸ਼ ਸਿੰਘ ਇਕ ਜਾਨੀ । ਦੁੱਤੀਏ ਸੰਤ ਸਿੰਘ ਅਗਮ ਬਖਾਨੀ ।
ਔ ਸਰਧਾ ਸਿੰਘ ਜਾਂ ਮੈਂ ਸੁ ਅਪਾਰਾ । ਉਦੈ ਸਿੰਘ ਹੈ ਜਾਸ ਮਝਾਰਾ ।
ਗੁਰਮੁਖ ਸਿੰਘ ਆਹੈ ਅਤਿ ਬੀਰਾ । ਹੁਣ ਸਿੰਘ ਏਕ ਅਗਮ ਬਰਬੀਰਾ ।
ਸੰਗਤ ਸਿਘ ਨਾਮ ਹੈ ਜਾਂ ਕੋ । ਏ ਜੁਝੇ ਹੈ ਬੀਰ ਸੁ ਬਾਂਕੇ ।
ਔਰ ਸਿੰਘ ਹੈ ਬਡੇ ਬਡੇਰੇ । ਪਰੇ ਨਿਖਾਸਤ ਬੀਚ ਸੁਹੇਰੇ। (ਗੁਰ ਬਿਲਾਸ ਪਾ: 10, ਅਧਿਆਇ 21)

*** ਭੱਟ ਲੋਕ ਇਕ ਥਾਵੇਂ ਟਿਕ ਕੇ ਨਹੀਂ ਬਹਿੰਦੇ ਸਨ । ਇਨ੍ਹਾਂ ਦਾ ਕੰਮ ਫਿਰ ਤੁਰ ਕੇ ਜਜਮਾਨਾਂ ਦੇ ਘਰੀਂ ਪਹੁੰਚ, ਜਨਮ ਤੇ ਵਿਆਹ ਦੀ ਵਧਾਈ ਲੈਣੀ ਹੁੰਦਾ ਸੀ । ਇਹ ਛੇ ਛੇ ਮਹੀਨੇ ਆਪਣੇ ਘਰ ਨਹੀਂ ਸਨ

(ਬਾਕੀ ਅਗਲੇ ਪੰਨੇ ਤੇ)

ਦੋਹਰਾ ।

ਸ਼ਹੀਦ ਬਿਲਾਸ ਪੋਥੀ ਸ਼ੁਰੂ, ਕਰੀ ਲਾਡਵੋ ਮਾਹਿ ।
ਪਾਯੋ ਭੋਗ ਆ ਭਾਦਸੋਂ, ਗੁਰ ਕਿਰਪਾ ਤੇ ਆਹਿ । 207 ।

ਸ਼ਹੀਦ ਬਿਲਾਸ ਪੋਥੀ ਕੀ ਨਕਲ ਭੱਟਖਸ਼ਰੀ ਸੇ ਕਾਰਤਕ ਵਦੀ ਏਕਮ ਸਾਲ 1921 ਬਿਕ੍ਰਮੀ ਕੋ ਗੁਰਮੁਖੀ ਮੇਂ ਕੀ । ਨਕਲ ਕਰਨੇ ਵਾਲਾ ਛੱਜੂ ਸਿੰਘ ਭੱਟ, ਭਾਦਸੋਂ ਨਿਵਾਸੀ, ਪਰਗਨਾ ਥਾਨੇਸਰ ।

ਸਮਾਪਤ

---

(ਪਿਛਲੇ ਪੰਨੇ ਦੀ ਬਾਕੀ)

ਵੜਦੇ ਜਿਨ੍ਹਾਂ । ਭੱਟਾਂ ਦਾ ਬਾਬੇ ਭਿੱਖੇ ਦੇ ਪੁਤ੍ਰ ਕੀਰਤ ਨਾਲ ਸੰਬੰਧ ਹੈ, ਉਨ੍ਹਾਂ ਦੇ 41-42 ਘਰ ਪੰਜਾਬ ਦੇ ਤਿੰਨਾਂ ਜ਼ਿਲ੍ਹਿਆਂ-ਕਰਨਾਲ, ਹਿਸਾਰ ਤੇ ਸੰਗਰੂਰ- ਵਿਚ ਆਬਾਦ ਹਨ । ਇਨ੍ਹਾਂ ਸਾਰਿਆਂ ਭੱਟਾਂ ਦਾ ਪੇਸ਼ਾ ਜਜਮਾਨੀ ਪੁਰੋਹਿਤੀ ਹੈ, ਜਿਵੇਂ ਕਿ ਇਕ ਸਫ਼ਰ ਬਾਰੇ ਤੁੱਲੇ ਭੱਟ ਦਾ ਦੋਹਾ ਹੈ :

ਸਿਮਰ ਭੱਟ ਤਉ ਸਤਿਗੁਰ ਅਪਨਾ, ਜੋ ਸਾਈਂ ਸਿਰਜਨਹਾਰਾ ।
ਲੱਖ ਚੁਰਾਸੀ ਜੀਅ ਜੋਨ ਜੋ, ਸਬ ਕੂੰ ਦੇਵਨਹਾਰਾ ।
ਪਰ ਅਧੀਨ ਜਾਤ ਮਾਂਗਤ ਕੀ, ਖੋਟਾ ਮਾਂਗਤ ਕਾ ਜਨਮਾਰਾ ।
ਦੇਸ ਹੜੋਤੀ ਫਿਰੇ ਮਾਲਵਾ, ਵੇਖਿਆ ਬਾਸਵਾੜਾ ਤਲਵਾਰਾ ।
ਬਾਟ ਰੋਕ ਭੀਲ ਥੇ ਬੈਠੇ, ਮਾਲ ਦ੍ਰਵਯ ਧਨ ਖੋਸ ਲੀਆ ਸਾਰਾ...
ਹੇਠਾਂ ਧਰਤੀ ਉਪਰ ਅੰਬਰ, ਵੀਚ ਮਿਹਰ ਚੰਦ ਭੱਟੋਂ ਕਾ ਰੱਖਵਾਰਾ ।
ਜੁਗ ਜੁਗ ਜੀਏ ਮਿਹਰ ਚੰਦ ਤਉ, ਤੇਰੀ ਮਦਤ ਗੁਰੂ ਅੰਮ੍ਰਿਤਸਰ ਵਾਰਾ ।
ਜੱਸ ਜੋੜ ਤੁੱਲੇ ਭੱਟ ਭਨਿਆ, ਫਲਗੁਨ ਸੁਦੀ ਇਕਾਦਸੀ ਅਠਾਰਾਂ ਸੈ ਬਹੱਤ੍ਰ ਸਾਲਾ ।

(ਭੱਟ ਵਹੀ ਮਾਰਵਾੜੀ-ਦੱਖਣੀ)

# ਅੰਤਕਾ 1

ਪੰਡਾ ਤੇ ਭੱਟ ਵਹੀਆਂ ਤੋਂ ਪ੍ਰਾਪਤ ਹੋਈ ਸੂਚਨਾ, ਜਿਸ ਤੋਂ ਕਾਨ੍ਹੇ-ਕਾਛੇ ਵਾਲੇ ਭਾਈ ਮਨੀ ਸਿੰਘ ਤੇ ਬਟਵਾਰੇ ਤੋਂ ਪਹਿਲਾ ਉਨ੍ਹਾਂ ਦੇ ਨਿਵਾਸ-ਅਸਥਾਨਾਂ ਸੰਬੰਧੀ ਗੁੰਝਲ ਖੁੱਲ੍ਹਦੀ ਹੈ ।

(1) ਸੁਖਾ ਸਿੰਘ ਬੇਟਾ ਮਹਿਬੂਬ ਸਿੰਘ ਕਾ, ਪੋਤਾ ਉਦੈ ਸਿੰਘ ਕਾ, ਪੜੋਤਾ ਮਨੀ ਸਿੰਘ ਕਾ, ਜਤੀਆ ਪੰਵਾਰ, ਬੰਸ ਬੀਂਝੇ ਕਾ, ਬੰਜਰਉਤ ਜਲਹਾਨਾ, ਬਾਸੀ ਕਾਨ੍ਹਾ ਕਾਛਾ, ਪਰਗਨਾ ਲਾਹੌਰ, ਮਿਤੀ ਕਤਕ ਸੁਦੀ ਪੰਚਮੀ, ਸੰਬਤ 1867 ਕੋ... ਗੰਗਾ ਜੀ ਆਇਆ, ਸਾਥ ਈਸਰ ਆਇਆ, (ਵਹੀ ਪੰਡਾ ਖੇਮ ਚੰਦ, ਹਰਿਦਵਾਰ)

(2) ਅਲੀਪੁਰ ਕਾਨ੍ਹੇ-ਕਾਛੇ ਵਾਲੇ ਪੰਵਾਰ ਬੰਝਰਉਤ ਜਲਹਾਨੇ ਚਿਤ੍ਰ ਸਿੰਘ ਮਨੀ ਸਿੰਘ ਕਾ, ਬਚਿਤ੍ਰ ਸਿੰਘ ਮਨੀ ਸਿੰਘ ਕਾ, ਉਦੇ ਸਿੰਘ ਮਨੀ ਸਿੰਘ ਕਾ,....ਸੰਗਰਾਮ ਸਿੰਘ ਬਚਿਤ੍ਰ ਸਿੰਘ ਕਾ, ਰਾਮ ਸਿੰਘ ਬਚਿਤ੍ਰ ਸਿੰਘ ਕਾ । ਮਹਿਬੂਬ ਸਿੰਘ ਉਦੇ ਸਿੰਘ ਕਾ, ਅਜੂਬ ਸਿੰਘ ਉਦੇ ਸਿੰਘ ਕਾ, ਫਤੇ ਸਿੰਘ ਉਦੇ ਸਿੰਘ ਕਾ, ਅਲਬੇਲ ਸਿੰਘ ਉਦੇ ਸਿੰਘ ਕਾ, ਬਾਘ ਸਿੰਘ ਉਦੇ ਸਿੰਘ ਕਾ, ਮੋਹਰ ਸਿੰਘ ਉਦੇ ਸਿੰਘ ਕਾ ।...

(ਭੱਟ ਵਹੀ ਕਰਸਿੰਧੂ, ਪਰਗਨਾ ਸਫ਼ੀਦੋਂ)

(3) ਅਲੀਪੁਰ-ਭੈਨੀ ਸਿੰਘ ਸ਼ੇਰ ਸਿੰਘ ਵਾਲੇ....

ਚਿਤ੍ਰ ਸਿੰਘ ਮਨੀ ਸਿੰਘ ਕਾ, ਬਚਿਤ੍ਰ ਸਿੰਘ ਮਨੀ ਕਾ...ਸੰਗਰਾਮ ਬਚ੍ਰਿਤ ਸਿੰਘ ਕਾ, ਰਾਮ ਸਿੰਘ ਬਚਿਤ੍ਰ ਸਿੰਘ ਕਾ, ਗਿਆਨ ਸਿੰਘ ਸੰਗਰਾਮ ਸਿੰਘ ਕਾ, ਸੁਜਾਨ ਸਿੰਘ ਸੰਗਰਾਮ ਸਿੰਘ ਕਾ, ਸੂਰਪ ਸਿੰਘ ਸੁਜਾਨ ਸਿੰਘ ਕਾ, ਰਾਜਾ ਸਿੰਘ ਸੰਗਰਾਮ ਸਿੰਘ ਕਾ, ਖੜਕ ਸਿੰਘ ਗਿਆਨ ਸਿੰਘ ਕਾ, ਫਤੇ ਸਿੰਘ ਗਿਆਨ ਸਿੰਘ ਕਾ, ਜੈਮਲ ਸਿੰਘ ਗਿਆਨ ਸਿੰਘ ਕਾ । (ਭੱਟ ਵਹੀ ਸਾਰਸਾ, ਪਰਗਨਾ ਕੈਂਥਲ)

(4) ਸਤਿਗੁਰ ਪ੍ਰਸਾਦਿ ।

ਲੇਖਤੁਮ ਭਾਈ ਸੁੰਦਰ ਸਿੰਘ ਜੀ । ਭਾਈ ਵੀਰ ਸਿੰਘ ਜੀ ਭਾਈ ਦਲ ਸਿੰਘ ਪੁੱਤਰ ਗੁਰਮੁਖ ਸਿੰਘ ਕੇ, ਸੰਮਤ ਅਠਾਰਾ ਸੈ ਅਠਾਸੀਅ, ਪਰੁਹਤ ਪਾਹੁਏ ਕਾ, ਨਾਨਕ ਚੰਦ ਹਮਾਰੇ ਕੁਲ ਕਾ ਹੁਵੈ ਤਾ ਏਨ ਕੁ ਮਾਨੇ ।

ਮਰਲਾ ਕੇ ਰਾਜਪੂਤ ਪੰਵਾਰ ਬੰਝਰਉਤ ਉਲਾਦ ਮਾਈ ਦਾਸ ਕੀ :

ਭਾਈ ਸੁੰਦਰ ਸਿੰਘ ਭਾਰ ਸਿੰਘ ਦਲ ਸਿੰਘ ਗੁਰਮੁਖ ਸਿੰਘ ਕੇ, ਪੋਤੇ ਹਿੰਮਤ ਸਿੰਘ ਕੇ, ਪੜੋਤੇ ਮਹਾਂ ਸਿੰਘ ਕੇ, ਹਿੰਮਤ ਸਿੰਘ ਸੁਜਾਨ ਸਿੰਘ ਦਾਨ ਸਿੰਘ ਤਾਰਾ ਸਿੰਘ ਮਹਾਂ ਸਿੰਘ ਕੇ । ਪੋਤੇ ਰਾਇ ਸਿੰਘ ਕੇ...

(ਵਹੀ ਮਾਝੇ ਕੀ, ਪੰਡਤ ਆਤਮਾ ਰਾਮ, ਨੀਲ ਕੰਠ ਜੋਤਸ਼ੀ ਪਹੋਆ)

(5) ਖੈਰਪੁਰ 'ਸੁਦਾਤ' ਭੈਣੀ ਸ਼ੇਰ ਸਿੰਘ ਵਾਲੇ ਪੰਵਾਰ ਬੰਝਰਉਤ, ਜਲਹਾਨੇ

ਜੇਠਾ ਸਿੰਘ ਮਾਈ ਦਾਸ ਕਾ, ਦਿਆਲ ਦਾਸ ਮਾਈ ਦਾਸ ਕਾ...ਮਹਾ ਸਿੰਘ ਰਾਇ ਸਿੰਘ ਕਾ, ਸੀਤਲ ਸਿੰਘ ਰਾਇ ਸਿੰਘ ਕਾ.. ਹਿੰਮਤ ਸਿੰਘ ਮਹਾ ਸਿੰਘ ਕਾ, ਸੁਜਾਨ ਸਿੰਘ ਮਹਾ ਸਿੰਘ ਕਾ, ਦਾਨ ਸਿੰਘ ਮਹਾ ਸਿੰਘ ਕਾ, ਤਾਰਾ ਸਿੰਘ ਮਹਾ ਸਿੰਘ ਕਾ, (ਭੱਟ ਵਹੀ ਤਲਉਡਾ ਪਰਗਨਾ ਜੀਂਦ)

ਉਪਰੋਕਤ ਵੇਰਵੇ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਮਨੀ ਸਿੰਘ ਦਾ ਆਪਣਾ ਨਗਰ* 'ਕਾਨ੍ਹਾ-ਕਾਛਾ ਨਹੀਂ ਸੀ । 'ਸਿੰਘ ਸਾਗਰ' ਦੇ ਲਿਖਾਰੀ ਨੂੰ ਇਹ ਭੁਲੇਖਾ ਭਾਈ ਸਾਹਿਬ ਦੀ ਉਪਰੋਕਤ ਬੰਸ ਦੇ ਇਸ ਪਿੰਡ ਵਿਚ ਵੱਸਣ ਤੋਂ ਲੱਗਾ ਜਾਪਦਾ ਹੈ । ਹਾਂ ਇਹ ਮੰਨਿਆ ਜਾ ਸਕਦਾ ਹੈ ਕਿ ਵੱਸਣ ਵਸਾਣ ਵਿਚ ਭਾਈ ਸਾਹਿਬ ਦਾ ਆਪਣਾ ਹੱਥ ਹੋਵੇਗਾ । ਮਾਝੇ ਵਿਚ ਇਸ ਟੱਬਰ ਦੇ ਵੱਸਣ ਦਾ ਸਮਾਂ 1762 ਬਿ: (1705 ਈ:) ਤੋਂ ਉਪਰੰਤ ਹੀ ਹੋ ਸਕਦਾ ਹੈ, ਜਦੋਂ ਕਿ ਮਨੀ ਸਿੰਘ ਦੇ ਪੰਜੇ ਪੁਤ੍ਰ ਬਚਿੱਤਰ ਸਿੰਘ ਆਦਿ ਸ਼ਹੀਦੀਆਂ ਪਾ ਗਏ ਸਨ, ਮਨੀ ਸਿੰਘ ਅਨੰਦਪੁਰ ਦੀ ਘਟਨਾ ਤੋਂ 29 ਸਾਲ ਉਪਰੰਤ ਜ਼ਿੰਦਾ ਰਿਹਾ ।

ਇਸ ਸ਼ਹੀਦੀ ਪਰਵਾਰ ਦਾ ਆਗੂ ਚਿਤ੍ਰ ਸਿੰਘ ਸੀ । ਇਹ ਪਰਵਾਰ ਉਸ ਸਮੇਂ ਤੋਂ ਲੈ ਕੇ 1947 ਈ: ਤੱਕ ਜਦੋਂ ਕਿ ਦੇਸ ਦਾ ਬਟਵਾਰਾ ਹੋਇਆ, ਕਾਨ੍ਹਾ-ਕਾਛਾ, ਮਰਲ ਮਾੜੀ ਮਾਝੇ ਤੇ ਭੈਣੀ** ਆਦਿ, ਪਰਗਣਾ ਲਾਹੌਰ ਦੇ ਨਗਰਾਂ ਵਿਚ ਵਸਦਾ ਰਿਹਾ । ਮਰਲ ਮਾੜੀ ਮਾਝੇ ਦਾ ਉਹ ਪ੍ਰਸਿੱਧ ਨਗਰ ਹੈ, ਜਿਥੇ ਮਨੀ ਸਿੰਘ ਤੋਂ ਅੱਠਵੀਂ ਜਗ੍ਹਾ ਇਸ ਦਾ ਭਰਾ ਰਾਇ ਸਿੰਘ 1759 ਬਿ: (1702 ਈ:) ਵਿਚ ਸਮੇਤ ਪਰਵਾਰ ਇਨ੍ਹਾਂ ਤੋਂ ਪਹਿਲੇ ਵੱਸ ਚੁੱਕਾ ਸੀ ।

---

* ਕਾਨ੍ਹਾ ਤੇ ਕਾਛਾ ਲਾਹੌਰ ਜ਼ਿਲੇ ਦੇ ਦੋ ਪਿੰਡ ਕੋਲ਼ੇ ਕੋਲ਼ੀ ਹਨ ।

** ਇਨ੍ਹਾਂ ਪਿੰਡਾਂ ਦੀ ਜ਼ਮੀਨ ਦੇ ਬਦਲੇ ਬਟਵਾਰੇ ਤੋਂ ਉਪਰੰਤ ਇਨ੍ਹਾਂ ਨੂੰ ਜ਼ਿਲਾ ਪਟਿਆਲਾ ਤਹਿਸੀਲ ਰਾਜਪੁਰਾ ਦੇ ਸੂਹਰੋ, ਪਹਾੜੀਪੁਰ, ਨਨਹੇੜਾ ਸ਼ੰਕੂ ਆਦਿ ਪਿੰਡਾਂ ਵਿਚ ਜ਼ਿਮੀਂ ਮਿਲੀ ਹੈ ।

# ਅੰਤਕਾ 2

## ਭਾਈ ਮਨੀ ਸਿੰਘ ਦੀ ਮਾਤਾ ਸੁੰਦਰੀ ਜੀ ਦੇ ਨਾਂ ਪਤ੍ਰਕਾ

ੴ ਅਕਾਲ ਸਹਾਏ ।

ਪੂਜ-ਮਾਤਾ ਜੀ ਦੇ ਚਰਨਾਂ ਪਰ ਮਨੀ ਸਿੰਘ ਕੀ ਡੰਡੌਤ ਬੰਦਨਾ ਬਹੁਰੋ ਸਮਾਚਾਰ ਵਾਚਨਾ ਕਿ ਇਕ ਇਧਰ ਆਉਨ ਤੇ ਸਾਡਾ ਸਰੀਰ ਵਾਯੂ ਦਾ ਅਧਕ ਵਿਕਾਰੀ ਹੋਇ ਗਿਆ ਹੈ ਸੁਅਸਤ ਨਹੀਂ ਰਹਿਆ । ਤਾਪ ਕੀ ਕਥਾ ਦੋ ਬਾਰੀ ਸੁਨੀ । ਪਰ ਮੰਦਰ ਕੀ ਸੇਵਾ ਮੇ ਕੋਈ ਆਲਕ ਨਾਹੀ । ਦੇਸ ਵਿਚਿ ਖਾਲਸੇ ਦਾ ਬਲ ਛੂਟ ਗਇਆ ਹੈ । ਸਿੰਘ ਪਰਬਤਾ ਬਬਾਨਾ ਵਿਚਿ ਜਾਇ ਬਸੇ ਹੈਨ । ਮਲੇਛੋ ਕੀ ਦੇਸ ਮੇ ਦੋਹੀ ਹੈ । ਬਸਤੀ ਮੇ ਬਾਲਕ ਜੁਵਾ ਇਸਤਰੀ ਸਲਾਮਤ ਨਹੀ । ਮੁਛ ਮੁਛ ਕਰ ਮਾਰਦੇ ਹੈਨ । ਗੁਰੂ ਦਰੋਹੀ ਬੀ ਉਨ੍ਹਾਂ ਦੇ ਸੰਗ ਮਿਲਿ ਗਏ ਹੈਨ । ਹੰਦਾਲੀਏ ਮਿਲਿ ਕਰ ਮੁਕਬਰੀ ਕਰਦੇ ਹੈਨ । ਸਬੀ ਚਕੁ ਛੋੜ ਗਏ ਹੈਨ । ਮੁਤਸਦੀ ਭਾਗ ਗਏ ਹੈਨ । ਸਾਡੇ ਪਰ ਅਬੀ ਤੋ ਅਕਾਲ ਕੀ ਰੱਛਾ ਹੈ । ਕਲ ਕੀ ਖਬਰ ਨਾਹੀ । ਸਾਹਿਬਾਂ ਦੇ ਹੁਕਮ ਅਟਲ ਹੈਨ । ਬਿਨੋਦ ਸਿੰਘ ਦੇ ਪੁਤਰੇਲੇ ਦਾ ਹੁਕਮ ਸਤ ਹੋਇ ਗਇਆ ਹੈ । ਪੋਥੀਆਂ ਜੋ ਝੰਡਾ ਸਿੰਘ ਹਾਥਿ ਭੇਜੀ ਥੀ ਉਨ੍ਹਾਂ ਵਿਚਿ ਸਾਹਿਬਾ ਦੇ 303 ਚਰਿਤ੍ਰਉ ਪਖਿਆਨ ਦੀ ਪੋਥੀ ਜੋ ਹੈ ਸੋ ਸੀਹਾ ਸਿੰਘ ਨੂੰ ਮਹਿਲ ਵਿਚ ਦੇਨਾ ਜੀ । ਨਾਮ ਮਾਲਾ ਕੀ ਪੋਥੀ ਦੀ ਖਬਰ ਮਿਲੀ ਨਹੀਂ ।ਕਰਿਸਨਾਵਤਾਰ ਪੂਰਬਾਰਧ ਤੋ ਮਿਲਾ ਉਤਰਾਰਧ ਨਹੀ । ਜੋ ਮਿਲਾ ਅਸੀਂ ਭੇਜ ਦੇਵਾਂਗੇ, ਦੇਸ ਵਿਚਿ ਗੌਗਾ ਹੈ ਕਿ ਬੰਦਾ ਬੰਧਨ ਮੁਕਤ ਹੋਏ ਭਾਗ ਗਇਆ ਹੈ ।ਸਾਹਿਬ ਬਹੁੜੀ ਕਰਨਗੇ । ਤੋਲਾ ਪ੍ਰ ਸੋਨਾ ਸਾਹਿਬਜਾਦੇ ਕੀ ਘਰਨੀ ਕੇ ਆਭੂਖਨ ਲਈ ਗੁਰੂ ਕਿਆ ਖੰਡੂਰ ਸੇ ਭੇਜਾ ਹੈ । 17 ਰਜਤਪਨ ਥੀ ਝੰਡਾ ਸਿੰਘ ਸੇ ਭਰ ਪਾਨੇ । ਪੰਜ ਰਜਤਪਨ ਇਸੇ ਤੋਸਾ ਦੀਆ । ਇਸ ਨੂੰ ਬਦਰਕਾ ਬੀ ਹੈ । ਇਸ ਸੇ ਉਚਿ ਜਾਵੇਗਾ । ਮੁਸਤਦੀਓ ਨੇ ਹਿਸਾਬ ਨਹੀਂ ਦੀਆ ਜੋ ਦੇਦੇ ਤਾਂ ਬੜੇ ਸ਼ਹਿਰ ਸੇ ਹੁੰਡੀ ਕਰਾਇ ਭੇਜਦੇ । ਅਸਾਡੇ ਸਰੀਰ ਦੀ ਰਛਿਆ ਰਹੀ ਤਾਂ ਕੁਆਰ ਦੇ ਮਹੀਨੇ ਆਵਾਂਗੇ ਮਿਤੀ ਵੈਸਾਖੁ 22 ।ਦਸਖਤ ਮਨੀ ਸਿੰਘ । ਗੁਰੂ ਚਕੁ ਬੁੰਗਾ ਜੁਆਬ ਪੋਰੀ ਮੈ ।

(ਉਪਰੋਕਤ ਚਿੱਠੀ ਭਾਈ ਮਨੀ ਸਿੰਘ ਜੀ ਨੇ ਅੰਮ੍ਰਿਤਸਰ ਤੋਂ ਦਿੱਲੀ ਪੂਜ ਮਾਤਾ ਸੁੰਦਰੀ ਜੀ ਨੂੰ ਲਿਖੀ ।ਇਸ ਪਤ੍ਰਕਾ ਦਾ ਬਲਾਕ 'ਟ੍ਰੰਪਜ਼ ਟ੍ਰਾਂਸਲੇਸ਼ਨ ਔਫ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ, ਜਿਸ ਦਾ ਇਕ ਭਾਗ ਗਿਆਨੀ ਹਰਨਾਮ ਸਿੰਘ ਬਲਭ ਨੇ ਪਿੱਛੇ ਜੇਹੇ ਪ੍ਰਕਾਸ਼ਿਤ ਕੀਤਾ ਹੈ, ਛਪਿਆ ਮਿਲਦਾ ਹੈ । ਇਸ ਦਾ ਸਮਾਂ ਇਤਿਹਾਸਕਾਰਾਂ 22 ਵੈਸਾਖ 1769 ਬਿ: ਨਿਸਚਿਤ ਕੀਤਾ ਹੈ )

# ਅੰਤਕਾ 3

## ਹੁਕਮਨਾਮਾ

ਇਹ ਉਹ ਦੁਰਲੱਭ ਤੇ ਇਤਿਹਾਸਿਕ ਹੁਕਮਨਾਮਾ ਹੈ, ਜੋ ਗੁਰੂ ਗੋਬਿੰਦ ਸਿੰਘ ਜੀ ਨੇ ਆਨੰਦ ਪੁਰ ਮਿਤੀ 1 ਕਤਕ 1760 ਬਿ: (1703 ਈ:) ਨੂੰ ਪੰਵਾਰ ਖਾਨਦਾਨ ਦੇ ਨਾਇਕ ਭਾਈ ਮਾਈ ਦਾਸ ਦੇ ਸਪੁਤ੍ਰ ਭਾਈ ਮਨੀ ਸਿੰਘ ਅਤੇ ਉਸਦੇ ਪੰਜ ਪੋਤਿਆਂ-ਭਾਈ ਬਚ੍ਰਿਤ ਸਿੰਘ, ਉਦੇ ਸਿੰਘ, ਅਨਿਕ ਸਿੰਘ, ਅਜਬ ਸਿੰਘ ਤੇ ਅਜਾਇਬ ਸਿੰਘ ਨੂੰ ਇਨ੍ਹਾਂ ਦੀ ਕਾਰਗੁਜ਼ਾਰੀ ਤੇ ਅਪਾਰ ਖੁਸ਼ੀ ਪ੍ਰਗਟ ਕਰਦਿਆਂ, ਸਨਦ ਵਜੋਂ ਦੇ ਕੇ ਨਿਵਾਜਿਆ। ਇਸ ਤੋਂ ਭਾਈ ਮਨੀ ਸਿੰਘ ਦੇ ਭਾਈ ਮਾਈ ਦਾਸ ਦਾ ਪੁੱਤਰ ਹੋਣ ਦੀ ਤਸਦੀਕ ਹੁੰਦੀ ਹੈ :

ਸੇਵਾ ਸੁੰਨ ਹਰਿ ਮੰਦਰ ਕੀ, ਸਤਿਗੁਰ ਹੋਇ ਦਯਾਲ।
ਦੇ ਪੁਤ੍ਰ ਸਤਿਕਾਰਿਆ, ਮਨੀ ਸਿੰਘ ਤਤ ਕਾਲ। 91।

ਇਸ ਹੁਕਮਨਾਮੇ[1] ਦੇ ਅਰਥ ਅਤਿ ਪੁਰਾਣੇ ਹੋਣ ਦੇ ਕਾਰਣ ਕਈ ਥਾਵਾਂ ਤੋਂ ਭਰੇ ਹੋਏ ਸਨ। ਸਿਰ ਤੇ ਸ਼ਕਸਤੇ ਵਿਚ ਸ੍ਰੀ ਦਸ਼ਮੇਸ਼ ਜੀ ਦੇ ਦਸਤਖਤ ਹਨ। ਇਸ ਦਾ ਪਾਠ ਇਕ ਥਾਂ ਤੇ ਬੜਾ ਸੰਦਿਗਧ ਹੈ। ਇੰਜ ਪ੍ਰਤੀਤ ਹੁੰਦਾ ਹੈ ਕਿ ਪੰਜਵੀਂ ਸੱਤਰ ਵਿਚ ਆਏ ਸ਼ਬਦ ਮਾਈ ਦਾਸੁ 'ਵੋਇ' ਦੀ ਥਾ ਮਾਈ ਦਾਸੁ 'ਹੋਇ' ਹੋਣਾ ਚਾਹੀਦਾ ਸੀ।

ਹੁਕਮਨਾਮੇ ਵਿਚ ਆਏ 'ਨਾਇਕ ਸ਼ਬਦ' ਤੋਂ ਭਾਈ ਮਨੀ ਸਿੰਘ ਦੀ ਆਪਣੀ ਮਾਲੀ ਪੁਜ਼ੀਸ਼ਨ ਦਾ ਪਤਾ ਲੱਗ ਜਾਂਦਾ ਹੈ। 'ਨਾਇਕ' ਉਸ ਸਮੇਂ ਰਾਜਾ ਅਥਵਾ ਚੰਗੇ ਜਮੀਯਤਦਾਰ ਨੂੰ ਆਖਦੇ ਸਨ। ਇਸ ਦੀ ਪੁਸ਼ਟੀ ਭਾਈ ਸੁੱਖਾ ਸਿੰਘ ਦੀ ਲਿਖਤ ਤੋਂ ਵੀ ਹੁੰਦੀ ਹੈ।

ਚੌਕੀ ਖਾਸ ਪਲੰਘ[2] ਕੀ ਰਹਿਤ ਕਿਤਕ ਬਰ ਬੀਰ।
ਤਿਨ ਮੇਂ ਏਕ ਬਚਿੱਤ੍ਰ ਸਿੰਘ ਰਾਜਪੂਤ ਰਣ ਧੀਰ। 170।
ਪੋਤਾ ਮਾਈ ਦਾਸ ਕਾ, ਬਾਹਿਰੂਪੀਆ[3] ਬੰਸ।
ਪ੍ਰਗਟ ਭਯੋ ਸਭ ਜਗਤ ਮੈਂ ਜਿਉਂ ਦੇਵਨ ਮਹਿ ਹੰਸ[4]।171।

ਚੌਪਈ।

ਮਾਈ ਦਾਸ ਹੁਤੋ ਇਕ ਨਾਇਕ। ਬਾਹਿਰੂਪੀਆ ਅਤਿ ਸੁਖਦਾਇਕ।
ਦਖਨ ਦੇਸ ਜਵਨ ਕੀ ਬਾਸੀ। ਸੇਵਕ ਸੁਨੇ ਆਦਿ[5] ਅਬਨਾਸੀ। 172।
ਤਿਹ ਨਾਇਕ ਕੋ ਇਹ ਭਨ ਪੋਤਾ। ਸਿੰਘ ਬਚ੍ਰਿਤ ਅਧਿਕ ਬਰ ਸੋਤਾ।...

(ਗੁਰਬਿਲਾਸ ਪਾ: 10 ਅਧਿਆਇ 15)

---

1. ਇਸ ਹੁਕਮਨਾਮੇ ਦੀ ਨਕਲ ਸਫਾ 71 ਤੇ ਦਿੱਤੇ ਫ਼ੁਟ ਨੋਟ ਵਿਚ ਦੇਖੋ।
2. ਦਸਮ ਪਾਤਸ਼ਾਹ ਦੇ ਪਲੰਘ ਦੀ ਚੌਕੀ ਵਿਚ ਰਾਤ ਸਮੇਂ ਚੋਣਵੇਂ ਜੋਧੇ 25 ਹੁੰਦੇ ਸਨ ਜਿਨ੍ਹਾਂ ਵਿਚੋਂ ਇਕ ਬਚਿੱਤਰ ਸਿੰਘ ਵੀ ਸੀ (ਗੁਰ ਪ੍ਰਤਾਪ ਸੂਰਜ ਗ੍ਰੰਥ ਰੁਤ 4 ਅੰਸੂ 25)
3. ਬਾਹਿਰੂਪੀਆ, ਭਾਈ ਮਨੀ ਸਿੰਘ ਦੇ ਬਜ਼ੁਰਗਾਂ ਵਿਚੋਂ ਇਕ ਵਿਅਕਤੀ ਦਾ ਨਾਮ ਸੀ।
4. ਹੰਸ ਤੋਂ ਭਾਵ ਇੰਦਰ ਦੇਵਤਾ ਹੈ।
5. ਆਦਿ ਤੋਂ ਭਾਵ ਪਹਿਲੇ ਸਤਿਗੁਰ, ਸ੍ਰੀ ਗੁਰੂ ਨਾਨਕ ਦੇਵ ਜੀ।

ਇਹ ਹੁਕਮਨਾਮਾ ਬਾਅਦ ਵਿਚ ਭਾਈ ਬਚਿਤ੍ਰ ਸਿੰਘ ਦੇ ਪੁਤ੍ਰ ਸੰਗਰਾਮ ਸਿੰਘ ਪਾਸ, ਅਗੋਂ ਉਸ ਦੇ ਪੁਤ੍ਰ ਗਿਆਨ ਸਿੰਘ ਪਾਸ ਰਿਹਾ । ਇਸ ਦੀ ਮਿਰਤੂ ਦੇ ਬਾਅਦ ਇਹ ਇਸ ਤੇ ਪੁਤ੍ਰ ਪੋਤ੍ਰੇ ਭਾਈ ਜੈਮਲ ਸਿੰਘ ਤੇ ਬੁਧ ਸਿੰਘ ਪਾਸ ਆ ਗਿਆ । ਭਾਈ ਬੁਧ ਸਿੰਘ ਬਟਵਾਰੇ ਤੋਂ ਪਿੱਛੋਂ ਨਗਰ ਸੂਹਰੋਂ ਜ਼ਿਲਾ ਪਟਿਆਲਾ ਵਿਚ ਗੁਰਪੁਰੀ ਪਧਾਰ ਗਏ ਹਨ । ਜਿਥੇ ਮੈਂ ਭਾਈ ਸਾਹਿਬ ਦੇ ਸਬੰਧ ਵਿਚ ਹੋਰ ਵਾਕਫ਼ੀਅਤ ਹਾਸਲ ਕਰ ਰਿਹਾ ਸਾਂ, ਓਥੇ ਇਸ ਹੁਕਮਨਾਮੇ ਦਾ ਵੀ ਪਤਾ ਲੱਗਾ । ਜਥੇਦਾਰ ਕੇਸਰ ਸਿੰਘ ਤੇ ਬਾਬਾ ਸ਼ਰਮ ਸਿੰਘ (ਗਾਂਧੀ) ਚੱਕ ਨੰ: 13 ਨਾਨਕਪੁਰਾ, ਜ਼ਿਲਾ ਸ਼ੇਖਪੁਰਾ (ਪਾਕਿਸਤਾਨ) ਦੇ ਸਹਿਯੋਗ ਨਾਲ ਭੈਣੀ ਪਰਗਨਾ ਲਾਹੌਰੋਂ ਇਹ ਵੱਡਮੁਲਾ ਹੁਕਮਨਾਮਾ ਪ੍ਰਾਪਤ ਹੋਇਆ , ਜੋ ਹੁਣ ਮੇਰੇ ਪਾਸ ਸੁਰੱਖਿਅਤ ਹੈ । ਇਸ ਦੀ ਫੋਟੋ ਪਿੱਛੇ ਦੇ ਦਿੱਤੀ ਗਈ ਹੈ ।

# ਅੰਤਕਾ 4

ਦਮਦਮੀ ਉਹ ਪਾਵਨ ਬੀੜ ਹੈ, ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤ ਸਮਾਉਣ ਤੋਂ ਇਕ ਦਿਨ ਪਹਿਲੇ, ਕਤਕਾ[1] ਸੁਦੀ 4, ਸੰਮਤ 1765 ਬਿ: (1708 ਈ:) ਨੂੰ ਗੁਰਆਈ[2] ਦੇ ਕੇ, ਪੰਥ ਨੂੰ ਇਸ ਦੀ ਤਾਬਿਆ ਕੀਤਾ ਤੇ ਸਿੰਘਾਂ ਇਸੇ ਗੁਰੂ ਦੀ ਓਟ ਲੈ ਕੇ, ਵੱਡੇ ਘਲੂਘਾਰੇ ਵਿਚ ਦੁਸ਼ਮਣਾਂ[3] ਨਾਲ ਦੋ ਹੱਥ ਕੀਤੇ ਤੇ ਸ਼ਹੀਦੀਆਂ ਪਾਈਆਂ ਸਨ। ਇਸ ਬੀੜ ਦਾ ਲਿਖਣ ਅਸਥਾਨ ਮਾਲਵੇ ਵਿਚ ਸਾਬੋ ਕੀ ਤਲਵੰਡੀ ਵਾਲਾ ਦਮਦਮਾ ਸਾਹਿਬ[4] ਹੈ, ਤੇ ਰਵਾਇਤ ਅਨੁਸਾਰ ਇਸ ਦੇ ਲਿਖਾਰੀ ਭਾਈ ਮਨੀ ਸਿੰਘ ਜੀ ਗਿਆਨੀ[5] ਹਨ। ਇਸ ਦੇ ਲਿਖੇ ਜਾਣ ਦੀ ਸਭ ਤੋਂ ਪੁਰਾਤਨ ਗਵਾਹੀ ਗੁਰਬਿਲਾਸ ਪਾ: 6 ਕ੍ਰਿਤ ਭਾਈ ਸੋਹਨ ਸਿੰਘ (ਰਚਨ ਕਾਲ 1775 ਬ੍ਰਿਕਮੀ/ 1718 ਈ:) ਦੀ ਹੈ, ਜੋ ਲਿਖਦੇ ਹਨ।

ਪੁਨਾ ਜਾਇ ਦਮਦਮਾ ਸਵਾਰੇ।
ਆਦਿ ਗ੍ਰੰਥ ਗੁਰ ਤਹਾ ਉਚਾਰੇ। (ਅਧਿਆਇ 21)

ਇਹ ਗਵਾਹੀ ਕਾਫੀ ਪ੍ਰਮਾਣਿਕ ਮੰਨੀ ਜਾਣੀ ਚਾਹੀਦੀ ਹੈ, ਕਿਉਂ ਜੋ ਬੀੜ ਦੇ ਰਚਨ ਕਾਲ (1763 ਬਿਕ੍ਰਮੀ) ਤੋਂ ਕੇਵਲ ਅੱਠ ਸਾਲ ਪਿੱਛੋਂ ਦੀ ਹੈ। ਇਸ ਦੀ ਪ੍ਰੋੜ੍ਹਤਾ ਭਾਈ ਰਤਨ ਸਿੰਘ ਭੰਗੂ ਤੋਂ ਵੀ ਹੋ ਜਾਂਦੀ ਹੈ।

ਇਹ ਥਾਂ ਹੋਵਗ ਕਾਸੀ ਭਾਰੀ। ਜੈਸੀ ਸ਼ਿਵ ਨੇ ਆਪ ਸਵਾਰੀ।
ਕਾਸੀ ਬੇਦ ਅਸਥਾਪਨ ਕੀਏ। ਹਮਹਿ ਬੀੜ ਸ੍ਰੀ ਗ੍ਰੰਥ ਰਚੀਏ।24।
ਥਾਪ ਬਸੇਸ੍ਵਰ ਨਾਥ ਜੁ ਕੀਨਾ। ਊਚ ਦਮਦਮਾ ਹਮਹਿ ਪਰਬੀਨਾ।

---

1. ਸੈਨਾਪਤਿ ਕ੍ਰਿਤ, ਸ੍ਰੀ ਗੁਰ ਸੋਭਾ ਅਧਿਆਇ 181
2. ਦਰਸ਼ਨ ਗੁਰ ਕਾ ਹੈ ਸਵਾਧਾਨ।ਸ੍ਰੀ ਗ੍ਰੰਥ ਸਾਹਿਬ ਜੀ ਮਾਨ।
   ਲੈ ਆਵੋ ਯ ਕੋ ਯਾ ਥਾਨਾ। ਲੈ ਆਏ ਗੁਰ ਦਸਮ ਸੁਜਾਨਾ। 95।
   ਸੁਨ ਕੇ ਕਹਾ ਇਹੋ ਇਤਿਹਾਸ। ਚਲੋ ਆਦਿ ਸਤਿਗੁਰ ਕੇ ਪਾਸ।
   ਤਬ ਪੁਨ ਆਪ ਉੱਠੇ ਸਭ ਸੰਗਾ। ਪੈਸੇ ਪਾਂਚ ਨਲੀਏਰ ਸੁਅੰਗਾ।96।
   ਲੈ ਕੇ ਤਾਹਿ ਅਰਪ ਕੀ ਬੰਦਨ। ਪਰਦਖਨ ਕਰਕੇ ਮਨ ਰੰਗਨ।
   ਕਹਾ ਜੋਇ ਬਚ ਕਰਨਾ ਚਾਹੇ। ਪਾਠ ਕਰੈ ਗੁਰ ਕੋ ਸੁਖ ਪਾਏ। 97।
   ਯਾ ਸਮ ਔਰ ਕੋਈ ਗੁਰ ਨਾਹੀ। ਬਿਨਾ ਕਾਨ ਸੱਚ ਬਾਕ ਭਨਾਹੀ।
   (ਕੋਇਰ ਸਿੰਘ ਕ੍ਰਿਤ ਗੁਰਬਿਲਾਸ ਪਾ: 10 ਅੰਧਿਆਇ 21)
3. ਤਿਨ ਮੈਂ ਗ੍ਰੰਥ ਤੁਰਤ ਥੇ ਦੋਇ। ਇੱਕ ਅੰਮ੍ਰਿਤਸਰੀ ਦਮਦਮੀਆ ਜੋਇ।111।
   ਘੇਰ ਲਯੋ ਤਿਨ ਅਗਯੋ ਆਇ। ਜੁਦੈ ਜੁਦੈ ਤੇ ਦਏ ਕਰਾਇ।
   ਧਰ ਗ੍ਰੰਥ ਤਹਿ ਲੜੇ ਮਝੈਲ। ਰਖਤ ਹੁਤੇ ਥੇ ਸ਼ਸ਼ਤ੍ਰ ਗੈਲ। 112।
   ਘੜੀ ਕੁ ਲੜੇ ਫਿਰ ਲੀਨੇ ਮਾਰ। ਫਿਰ ਦਮਦਮੀਅਨੁ ਪਰ ਧਰੀ ਤਲਵਾਰ।
   (ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਛਾਪ ਤੀਸਰੀ, ਪੰਨਾ 370)
4. ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਆਦਿ ਦਾ ਲਿਖਨ ਅਸਥਾਨ, ਪਹਿਲਾ ਦਮਦਮਾ, ਸ੍ਰੀ ਅਨੰਦਪੁਰ ਵਿਚ ਹੈ ਤੇ ਇਸ ਨੂੰ ਆਦਿ ਸਿੰਘਾਸਨ ਦੇ ਨਾਮ ਨਾਲ ਵੀ ਸੱਦਿਆ ਜਾਂਦਾ ਹੈ।
5. ਭਾਈ ਮਨੀ ਸਿੰਘ 21 ਮਾਘ 1762 ਬਿ: (1706 ਈ:) ਤੋਂ ਪਿੱਛੋਂ ਪਹਿਲੀ ਵਾਰ ਸ੍ਰੀ ਅੰਮ੍ਰਿਤਸਰ ਤੋਂ ਸਾਬੋਂ ਕੀ ਤਲਵੰਡੀ ਆਏ ਜਾਪਦੇ ਹਨ।

ਮਨੀ ਕਰਨ ਤੀਰਥ ਤਿਹ ਭਇਆ । ਨਾਮ ਗੁਰੂ ਸਰ ਇਹ ਨਾ ਕਯਾ । 25।
ਅਨ ਪੂਰਨਾ ਦੇਵੀ ਜੋਇ । ਦੇਗ ਗੁਰੂ ਕੀ ਜਾਨੁਹ ਸੋਇ ।
ਤਿਹ ਠਾਂ ਗੰਗਾ ਤੀਰ ਬਿਰਾਜੈ । ਨਾਮ ਕੀ ਗੰਗਾ ਇਹ ਠਾਂ ਜਾਗੈ ।26।
ਪੰਡਿਤ ਜੋਤਿਸ ਬੁਧ ਬੁਧਿ ਮਾਨ । ਇਨ ਠਾਂ ਕੀ ਹੋਇ ਲਿਖਤ ਪ੍ਰਧਾਨ ।
ਲਿਖਹਿ ਲਿਖਾਰੀ ਮਨ ਚਿਤ ਲਾਇ । ਹਮਰੀ ਬਖਸ਼ਿਸ਼ ਭਈ ਇਸ ਥਾਇ ।27।
ਜੋ ਕੋਈ ਦਰਸ਼ਨ ਇਸ ਥਾਂ ਆਵੈ । ਮਨ ਬਾਂਛਤ ਫਲ ਸਗਰੈ ਪਾਵੈ ।
ਬਰਸ ਪਿਛੈ ਬੈਸਾਖੀ ਮੇਲਾ । ਨਾਇ ਗੁਰੂਸਰ ਹੋਇ ਸੁਹੇਲਾ । 28।
ਮਾਰਕੰਡੇ ਤਪ ਇਹ ਠਾਂ ਕਰਾ । ਮਹਾ ਪੁਰਾਤਨ ਤੀਰਥ ਧਰਾ ।
ਦਰਸ਼ਨ ਕਰੈਂ ਜੁ ਸਰਧਾ ਸੇਤੀ । ਚਾਰ ਪਦਾਰਥ ਦੇਹ ਗੁਰ ਤੇਤੀ । 29।

(ਪੰਥ ਪ੍ਰਕਾਸ਼ ਲਿਖਤੀ, ਪੱਤਰਾ 92)

ਦਮਦਮੀ ਬੀੜ ਦੇ ਲਿਖਣ ਵਿਚ ਕਿਤਨਾ ਸਮਾਂ ਲੱਗਾ? ਇਹ ਸੁਨਣ ਵਲੋਂ ਇਤਿਹਾਸ ਚੁੱਪ ਹੈ । ਦਉਰੇ ਦੀਆਂ ਸਾਖੀਆਂ ਅਨੁਸਾਰ ਇਤਨਾ ਪਤਾ ਚੱਲਦਾ ਹੈ ਕਿ ਗੁਰੂ ਸਾਹਿਬ ਦਾ ਖਿਦਰਾਣੇ[1] (ਮੁਕਤਸਰ) ਦੇ ਯੁੱਧ ਉਪਰੰਤ ਸਾਬੋ ਕੀ ਤਲਵੰਡੀ ਵਿਚ 9 ਮਹੀਨੇ 9 ਦਿਨ ਮੁਕਾਮ ਰਿਹਾ[2] ਤੇ ਏਥੋਂ ਦੱਖਣ ਜਾਣ ਦੀ ਤਿਆਰੀ 29 ਕਤਕ ਸੁਦੀ ਪੰਚਮੀ, ਸੰਮਤ 1763 ਬਿ: ਨੂੰ ਹੋਈ[3]।

ਹੁਣ ਅਸਾਂ ਵੇਖਣਾ ਹੈ ਕਿ ਮੁਕਤਸਰ ਦਾ ਜੰਗ ਕਦੋਂ ਹੋਇਆ ? ਇਹ ਦੱਸਣ ਵਾਲਾ ਭੱਟ ਵਹੀ ਮੁਲਤਾਨੀ ਸਿੰਧੀ ਤੋਂ ਪਿੱਛੋਂ ਸਭ ਤੋਂ ਪਹਿਲਾ ਸਿੱਖ ਇਤਿਹਾਸਕਾਰ ਭਾਈ ਕੁਇਰ ਸਿੰਘ ਹੈ:

ਮਾਘ ਮਾਸ ਪਹਿਲੀ[4] ਹੈ ਜਾਨੋ ।
ਬੱਡੋ ਨੀਰ ਤੇ ਜੁਧ ਪਛਾਨੋ ।
ਮਾਘ ਮਸਾਦ ਜੁੱਧ ਕੇ ਹੋਈ ।
ਅਗਨ ਦਈ ਪਹਿਲ ਹੈ ਸੋਈ । (ਗੁਰਬਿਲਾਸ ਪਾ: 10, ਅਧਿਆਇ 17)

ਇਸ ਤਰ੍ਹਾਂ ਚਮਕੌਰ[5] ਦੇ ਯੁੱਧ ਤੋਂ 22 ਦਿਨ ਉਪਰੰਤ 1 ਮਾਘ ਵਦੀ ਇਕਾਦਸ਼ੀ ਸੰਮਤ 1762 ਬਿ: (30 ਦਸੰਬਰ 1705 ਈ:) ਨੂੰ ਮੁਕਤਸਰ ਦਾ ਜੰਗ ਹੋਇਆ । ਸਾਬੋ ਕੀ ਤਲਵੰਡੀ ਤੋਂ ਦੱਖਣ ਵੱਲ ਜਾਣ ਦੀ ਤਿਆਰੀ 28 ਕਤਕ ਸੁਦੀ ਪੰਜ, ਸੰਮਤ 1763 ਬਿ: (30 ਅਕਤੂਬਰ 1706 ਈ:)

---

1. ਇਹ ਜੰਗ ਖਿਦਰਾਣੇ ਪਿੰਡ ਦੀ ਢਾਬ 'ਈਸ਼ਰਸਰ' ਦੇ ਕਿਨਾਰੇ 1 ਮਾਘ ਸੰਮਤ 1662 ਬਿ: ਨੂੰ ਹੋਈ । (ਭੱਟ ਵਹੀ ਮੁਲਤਾਨੀ-ਸਿੰਧੀ) ਕੋਇਰ ਸਿੰਘ ਕ੍ਰਿਤ ਗੁਰਬਿਲਾਸ ਪਾ: 10
2. ੳ) ਰਤਨ ਸਿੰਘ ਭੰਗੂ ਕ੍ਰਿਤ ਪ੍ਰਾਚੀਨ ਪੰਥ ਪ੍ਰਕਾਸ਼, ਛਾਪ ਤੀਸਰੀ ਪੰਨਾ 73।
   ਅ) ਕਵੀ ਗੁਲਾਬ ਸਿੰਘ ਕ੍ਰਿਤ ਪ੍ਰਣਾਲੀ ਪੰਨਾ 63।
3. ਦਉਰੇ ਦੀਆਂ ਸਾਖੀਆਂ ਅਨੁਸਾਰ ਗੁਰੂ ਸਾਹਿਬ ਨੇ ਦੱਖਣ ਵਲ ਕੂਚ ਕਰਨ ਤੋਂ ਦਸ ਦਿਨ ਪਹਿਲੋਂ ਸਿੱਖ ਸੰਗਤਾਂ ਦੇ ਨਾਮ ਹੁਕਮਨਾਮੇ ਜਾਰੀ ਕੀਤੇ । ਉਨ੍ਹਾਂ ਵਿਚੋਂ ਇਕ ਭਾਈ ਰੂਪੇ ਕੀ ਸੰਗਤ ਵਾਲਾ ਮਿਲਦਾ ਹੈ, ਜਿਸ ਤੇ 20 ਕਤਕ ਸੰਮਤ 1763 ਬਿ: ਲਿਖਿਆ ਹੋਇਆ ਹੈ ।
4. ੳ) ਭਾਈ ਸੰਤੋਖ ਸਿੰਘ ਕ੍ਰਿਤ ਸੂਰਜ ਪ੍ਰਕਾਸ਼, ਐਨ ਪਹਿਲੀ ਅਸੂ 12।
   ਅ) ਕਵੀ ਗੁਲਾਬ ਸਿੰਘ ਕ੍ਰਿਤ ਗੁਰ ਪ੍ਰਣਾਲੀ ਪੰਨਾ 63।
   ੲ) ਗਿ: ਗਿਆਨ ਸਿੰਘ ਕ੍ਰਿਤ ਪੰਥ ਪ੍ਰਕਾਸ਼, ਛਾਪ ਪਹਿਲੀ ਬਿਸਰਾਮ 20 ।
5. ਚਮਕੌਰ ਦਾ ਜੰਗ 8 ਪੋਹ ਸੁਦੀ ਤਿੰਨ 1762 ਬਿ: (7 ਦਸੰਬਰ 1705 ਈ:) ਨੂੰ ਹੋਇਆ ।

ਨੂੰ ਹੋਈ । ਸੋ 19 ਦਿਨ ਮੁਕਤਸਰ ਤੋਂ ਸਾਬੋ ਕੀ ਤਲਵੰਡੀ ਪਹੁੰਚਣ ਤੱਕ ਗੁਰੂ ਸਾਹਿਬ ਦੇ ਲੱਗੇ[1]।

ਭਾਈ ਮਨੀ ਸਿੰਘ ਇਸ ਇਤਿਹਾਸਕ ਬੀੜ ਦੇ ਲਿਖਾਰੀ ਦੱਸੇ ਜਾਂਦੇ ਹਨ । ਜਿਸ ਸਾਲ ਇਹ ਬੀੜ ਲਿਖੀ ਗਈ ਉਸ ਸਾਲ 1763 ਬਿ: ਵਿਚ[2] ਭਾਈ ਸਾਹਿਬ ਭੱਟ ਵਹੀ, ਦਉਰੇ ਦੀਆਂ ਸਾਖੀਆਂ, ਸ਼ਹੀਦ ਬਿਲਾਸ ਤੇ ਗੁਰਪਦ ਪ੍ਰੇਮ ਪ੍ਰਕਾਸ਼ ਅਨੁਸਾਰ ਸ੍ਰੀ ਅੰਮ੍ਰਿਤਸਰ, ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਦੀ ਸੇਵਾ ਉੱਤੇ ਨਿਯਤ ਸਨ । ਜੇ ਰਵਾਇਤ ਅਨੁਸਾਰ ਇਸ ਬੀੜ ਦਾ ਲਿਖਿਆ ਜਾਣਾ, ਭਾਈ ਮਨੀ ਸਿੰਘ ਦੇ ਹੱਥੋਂ ਹੋਇਆ, ਤਾਂ ਇਨ੍ਹਾਂ ਦਾ ਸਾਬੋ ਕੀ ਤਲਵੰਡੀ ਪਹਿਲੀ ਵਾਰ ਆਉਣਾ 21 ਮਾਘ 1762 ਬਿ: ਤੋਂ ਪਿੱਛੋਂ[3] ਹੀ ਹੋ ਸਕਦਾ ਹੈ ਤੇ ਬੀੜ ਲਿਖਣ ਵਿਚ 5 ਜਾ 6 ਮਹੀਨੇ ਜ਼ਰੂਰ ਲੱਗ ਗਏ ਹੋਣਗੇ ।

---

1. ਗੁਰ ਸਾਹਿਬ ਦਾ ਸਾਬੋ ਕੀ ਤਲਵੰਡੀ 20 ਮਾਘ ਸੰਮਤ 1762 ਬਿ: (1706 ਈ:) ਤੋਂ ਲੈ ਕੇ 29 ਕਤਕ 1763 ਬਿ: (1706 ਈ:) ਤੱਕ 9 ਮਹੀਨੇ 9 ਦਿਨ ਮੁਕਾਮ ਰਿਹਾ ।
2. ਭੱਟ ਵਹੀ ਅਨੁਸਾਰ ਭਾਈ ਮਨੀ ਸਿੰਘ ਆਪਣੇ ਪੋਤ੍ਰੇ ਭਾਗੂ ਸਿੰਘ ਦੀ ਵਧਾਈ ਸਮੇਂ ਜੇਠ ਸੁਦੀ ਚੌਥ 1763 ਬਿ: ਨੂੰ ਅੰਮ੍ਰਿਤਸਰ ਸਨ ।
3. ਛੇ ਚੇਤ ਸੰਮਤ 1762 ਬਿ: (1706 ਈ:) ਨੂੰ ਚੋਲੇ ਦੀ ਸੰਗਤ ਦੇ ਨਾਮ ਲਿਖਿਆ ਹੁਕਮਨਾਮਾ ਮਿਲਦਾ ਹੈ, ਜਿਸ ਤੇ ਅੰਕ 88 ਹੈ । ਇਸ ਤੋਂ ਪਹਿਲਾਂ 98 ਹੁਕਮਨਾਮੇ ਲਿਖੇ ਗਏ । ਇਹ ਸਾਬੋ ਕੀ ਤਲਵੰਡੀ ਪਹੁੰਚ ਕੇ ਹੀ ਲਿਖੇ ਹੋਣਗੇ ।

# ਅੰਤਕਾ 5

**(ਬੰਸਾਵਲੀਨਾਮਾ ਭਾਈ ਮਨੀ ਸਿੰਘ ਜੀ ਸ਼ਹੀਦ, ਭੱਟ ਤੇ ਪੰਡਾ ਵਹੀਆਂ ਦੇ ਆਧਾਰ ਤੇ)**

**ਸਾਂਤਲਾ[1] ਪੰਵਾਰ (ਪ੍ਰਮਾਰ)**

(ਗੱਦੀ 911 ਈ: । ਮਿਰਤੂ 850 ਈ:)

ਮੱਘ[2] — ਮੁੰਵ[3] — ਸਿੰਧਲ

(ਗੱਦੀ 950 ਈ: ਮ੍ਰਿਤੂ 974 ਈ: ਗੱਦੀ 974 ਈ:

ਭੋਜ[4] — ਧਰਮਰਾਜ

ਗੱਦੀ 1018 ਈ: ਮ੍ਰਿਤੂ 1030 ਈ:

ਜੈਸੀ[5] — ਅਭੈ ਚੰਦ — ਭੀਮ ਸੈਨ — ਉਦੈ ਦੱਤ

ਗੱਦੀ 1060 ਈ:

ਸਪਤ ਮੁਕਟ, — ਸਪਤਦੀਪ — ਨਰਬੁਦ — ਰਤਨਪਾਲ

ਗੱਦੀ 1108 ਈ:

ਚਤ੍ਰ ਮੁਕਟ — ਸ੍ਰੀ ਚੰਡ ਮੁਕਟ — ਇੰਦਰ ਸੈਨ — ਮਹਿੰਦਰ ਸੈਨ — ਸਾਂਡਲ

ਗੱਦੀ 1152 ਈ:

ਉਦੇ ਦੀਪ[6] — ਭਾਨ ਪ੍ਰਕਾਸ਼ — ਰਤਨਜੋਤ

---

1. ਰਾਜਾ ਸਾਂਤਲ ਪੰਵਾਰ ਬੀਰ ਬਿਕ੍ਰਮਾਜੀਤ ਦੀ ਬੰਸ ਵਿਚੋਂ ਸੰਮਤ 968 ਬਿ: (911 ਈ:) ਨੂੰ ਧਾਰ ਨਗਰੀ (ਮਧਪ੍ਰਾਂਤ) ਦੀ ਰਾਜਗੱਦੀ ਤੇ ਬੈਠਾ ।
2. ਰਾਜਾ ਮੱਘ ਦੀ ਮ੍ਰਿਤੂ ਤੋਂ ਉਪਰੰਤ, ਇਸਦਾ ਛੋਟਾ ਭਰਾ ਮੁੰਝ ਗੱਦੀ-ਨਸ਼ੀਨ ਹੋਇਆ । ਇਸ ਨੇ ਕੰਵਰ ਭੋਜ, ਨਾਬਾਲਗ ਭਤੀਜੇ ਨੂੰ ਆਪਣੀ ਗੋਦ ਲਿਆ ।
3. ਮੰਵ ਦੀ ਮ੍ਰਿਤੂ ਤੋਂ ਉਪਰੰਤ ਇਸ ਦੇ ਪਾਲਿਤ ਪੁਤ੍ਰ ਭੋਜ ਨੇ ਇਸ ਦਾ ਨਾਮ ਕਾਇਮ ਰੱਖਣ ਵਾਸਤੇ ਮੁੰਵਾਨਾ ਮੂੰਹੀ ਪ੍ਰਚਲਿਤ ਕੀਤੀ ।
4. ਭੋਜ ਦੀ ਮਾਤਾ ਦਾ ਨਾਮ ਸਵਿਤ੍ਰੀ ਸੀ । ਇਸ ਨੇ ਧਾਰ ਨਗਰੀ ਵਿਚ ਇਕ ਤਲਾਅ ਤੇ ਇੱਕ ਮੰਦਰ ਬਣਵਾਇਆ ।
5. ਜੈਸੀ ਨੇ ਜਿਸ ਨੂੰ ਵਹੀਆਂ ਵਿਚੋਂ "ਜੈ ਸਿੰਹ' ਵੀ ਲਿਖਿਆ ਹੈ, ਆਪਣੇ ਪਿਤਾ ਦੇ ਨਾਮ ਤੇ ਭੋਜਾਨਾ ਮੂੰਹੀ ਪ੍ਰਚਲਿਤ ਕੀਤੀ । ਇਸ ਦੀ ਬੰਸ ਦੇ ਪੰਵਾਰ 'ਮੁਵਾਨੇ ਭੋਜਾਨੇ' ਕਹਿਲਾਏ ।
6. ਉਦੈ ਦੀਪ ਬਹੁਤ ਪ੍ਰਤਾਪੀ ਰਾਜਾ ਸੀ, ਇਸ ਦੀਆਂ ਦੋ ਰਾਣੀਆਂ ਸਨ । ਇਨ੍ਹਾਂ ਦੋਹਾਂ ਦੇ ਘਰ ਅੱਗੜ ਪਿੱਛੜ, ਜਗਦੇਵ ਵੱਡੀ ਰਾਣੀ ਦੀ ਕੁੱਖੋਂ, ਤੇ ਰਣਧੌਲ ਛੋਟੀ ਰਾਣੀ ਦੀ ਕੁੱਖੋਂ ਜਨਮਿਆ । ਉਦੋਂ ਰਾਜਾ ਉਦੇ ਦੀਪ, ਤੀਰਥ ਯਾਤਰਾ ਤੇ ਗਇਆ ਹੋਇਆ ਸੀ । ਛੋਟੀ ਰਾਣੀ ਨੇ ਪੰਡਿਤ ਰਾਹੀਂ ਰਾਜੇ ਨੂੰ ਪਹਿਲੇ ਖ਼ਬਰ ਪਹੁੰਚਾਈ । ਇਸੀ ਕਰਕੇ ਅਗੋਂ ਰਣਧੌਲ ਰਾਜ ਗੱਦੀ ਦਾ ਵਾਰਿਸ ਬਣਿਆ ।

ਉਦੇ ਦੀਪ

ਗੱਦੀ 1189 ਈ:

ਜਗਦੇਵ ਸਿੰਘ[7] ਰਣਧੌਲ ਸਿੰਹਧੌਲ ਕਰਮਟ

ਗੱਦੀ 1230 ਈ:

ਉਧਾਰ ਜੈਮਲ ਕੀਰਤੀਆ ਮਹਾਂਦੇਵ ਅਮਰਸੈਨ

ਗੱਦੀ 1256 ਈ:

ਅੰਬੀਆ ਸ਼ਿਵ ਚਰਨ ਰਾਮਸੀ ਕੁਲਦੇਵ

ਗੱਦੀ 1297 ਈ:

ਲੋਈਆ[8] ਮਾਡਨ ਕਰਮਸੀ ਅਸਧੀਰ

ਗੱਦੀ 1339 ਈ:

ਗੋਰਾ, ਬੀਂਝਾ, ਛਾਹਾ[9] ਬੀਸਲ, ਆਂਬਾ, ਲੁਣਸੀ, ਬਾਂਕੜ, ਝਰਮਲ, ਲੋਕਾ, ਨੀਂਬਾ, ਕੂੜਾ, ਬਾਨੀ, ਤਿਰਬਾਨੀ।

ਗੱਦੀ 1395 ਈ:

---

7. ਜਗਦੇਵ ਜਿੱਥੇ ਉਹ ਉਸ ਸਮੇਂ ਇਕ ਗਿਣਤੀ ਦਾ ਜੋਧਾ ਸੀ, ਉਥੇ ਉਹ ਮਹਾਂ ਦਾਨੀ ਵੀ ਸੀ। ਇਸ ਨੇ ਆਪਣੇ ਸੀਸ ਤੱਕ ਦਾ ਦਾਨ ਦੇ ਦਿੱਤਾ। ਇਸ ਪਰਉਪਕਾਰੀ ਦੀ ਵਾਰ ਭੱਟ ਹੁਣ ਤੱਕ ਗਾਉਂਦੇ ਹਨ। ਇਸ ਦੇ ਦੋ ਪੁਤ੍ਰ ਸਨ, ਵੱਡੇ ਦਾ ਨਾਮ ਬੱਲ ਤੇ ਛੋਟੇ ਦਾ ਨਾਮ ਸੇਖੋਂ ਸੀ, ਜਿਨ੍ਹਾਂ ਦੀ ਬੰਸ ਦੇ ਬੱਲ ਤੇ ਸੇਖੋਂ ਜ਼ਿਮੀਂਦਾਰ ਪੰਜਾਬ ਦੇ ਕੁਝ ਹਿੱਸਿਆਂ ਵਿਚ ਮਿਲਦੇ ਹਨ।
9. ਲੋਈਏ ਪ੍ਰਮਾਰ ਦੇ ਉੱਪਰ ਦਿੱਤੇ 13 ਪੁਤ੍ਰ, ਇਕ ਦੂਸਰੇ ਨਾਲੋਂ ਗਿਣੇ ਮਿਥੇ ਸੂਰਮੇ ਸਨ। ਇਨ੍ਹਾਂ ਦੀਆਂ ਮੁੱਠ-ਭੇੜਾਂ ਬਹੁਤ ਕਰਕੇ ਮੁਸਲਮਾਨ ਹਮਲਾਵਰਾਂ ਨਾਲ ਹੋਈਆਂ। ਭੱਟਾਂ ਨੇ ਇਨ੍ਹਾਂ ਤੇਰਾਂ ਦੇ ਜਸ ਗਾਏ ਤੇ ਇਨ੍ਹਾਂ ਦੀਆਂ ਅੱਗੋਂ ਇਹ ੧੩ ਮੂੰਹੀਆਂ ਕਾਇਮ ਹੋਈਆਂ :
(1) ਗਸਾਂਬੇ (2) ਬੰਝਰਉਤ, (3) ਛਉਤ, (4) ਬਸਲਉਤ, (5) ਆਂਬਗਉਤ, (6) ਲਣਸਉਤ, (7) ਬਾਂਕੜਉਤ, (8) ਝਰਮਲੇ, (9) ਲਕਉਤ, (10) ਨੀਬਉਤ, (11) ਕੜਉਤ, (12) ਬਨਉਤ, (13) ਤ੍ਰਿਬਨਉਤ।
9. ਛਾਹੇ ਦੀ ਬੰਸ ਵਿਚੋਂ ਅਕਾਲੀ ਲਹਿਰ ਦੇ ਮੋਢੀ, ਜਥੇਦਾਰ ਬੂਟਾ ਸਿੰਘ 204 ਚੱਕ ਤਹਿਸੀਲ ਜ਼ਿਲਾ ਲਾਇਲਪੁਰ (ਹੁਣ ਪਾਕਿਸਤਾਨ) ਵਾਲੇ ਹਨ।




10 ਬੀਂਝੇ ਪ੍ਰਮਾਰ ਦੇ ਪੰਜਾਂ ਪੁੱਤਰਾਂ ਵਿਚੋਂ ਤਿੰਨ ਪੁੱਤਰਾਂ ਦੇ ਨਾਵਾਂ ਤੋਂ ਇਹ ਤਿੰਨ ਮੂੰਹੀਆਂ ਚੱਲੀਆਂ: ਸਮਉਤ, ਧਰਨਉਤ ਤੇ ਦਸਉਤ ।

11 ਮਾਲੇ ਦੇ ਪੁੱਤਰ ਰਾਦਾ ਤੋਂ ਰਦਉਤ ਪ੍ਰਮਾਰ ਕਹਿਲਾਏ ।

12. ਕਾਲੂ ਤੋਂ ਕਾਲੂਆਣੇ ਤੇ ਆਸਲ ਤੋਂ ਅਸਲਉਤ ਮੂੰਹੀ ਪ੍ਰਚਲਿਤ ਹੋਈ ।

13. ਲਖਮਣ ਦੇ ਪੁਤ੍ਰ ਜੱਲੇ ਤੋਂ ਜਲਹਾਣੇ ਤੇ ਨਰਸੀ ਤੋਂ ਨਰਸਉਤ ਪੰਵਾਰ (ਪ੍ਰਮਾਰ) ਕਹਿਲਾਏ ।

**ਬੱਲੂ**

ਸ਼ਹੀਦੀ | 15 ਅਪ੍ਰੈਲ 1634 ਈ: (ਅੰਮ੍ਰਿਤਸਰ)

ਮਲੂਕਾ, ਮਾਈਦਾਸ, ਰੁੜੀਆ, ਰੂਪੀਆ, ਜੈਮਲ, ਬੀਰੀਆ, ਨੇਤਾ, ਸਾਹੂ, ਸੁੰਦਰ, ਮਾਧੋ, ਰਈਆ, ਸੁਹੇਲਾ

| | | | | | | |
|---|---|---|---|---|---|---|
| ਜੇਠਾ ਸਿੰਘ, | ਦਿਆਲ ਦਾਸ, | ਮਨੀ ਸਿੰਘ, | ਦਾਨ ਸਿੰਘ, | ਮਾਨ ਸਿੰਘ, | ਅਮਰ ਚੰਦ, | ਰੂਪ ਸਿੰਘ, |
| ਸ਼ਹੀਦੀ, | ਸ਼ਹੀਦੀ, | ਸ਼ਹੀਦੀ. | ਸ਼ਹੀਦੀ, | ਸ਼ਹੀਦੀ | | ਸ਼ਹੀਦੀ |
| 11 ਅਕਤੂਬਰ, | 11 ਨਵੰਬਰ | 24 ਜੂਨ, | 7 ਦਸੰਬਰ | 3 ਅਪ੍ਰੈਲ | | 11 ਅਕਤੂਬਰ |
| 1711 ਈ: | 1675 ਈ: | 1734 ਈ: | 1705 ਮਈ: | 1708 ਈ: | | 1711 ਈ: |
| ਆਲੋਵਾਲ | ਦਿੱਲੀ | ਲਾਹੌਰ | ਚਮਕੌਰ | ਚਤੌੜਗੜ੍ਹ | | ਆਲੋਵਾਲ |

| | | | | |
|---|---|---|---|---|
| ਜਗਤ ਸਿੰਘ, | ਸੋਹਣ ਚੰਦ, | ਲਹਿਣਾ ਸਿੰਘ, | ਰਾਇ ਸਿੰਘ, | ਹਠੀ ਚੰਦ |
| ਸ਼ਹੀਦੀ | ਸ਼ਹੀਦੀ | ਸ਼ਹੀਦੀ | ਸ਼ਹੀਦੀ | ਸ਼ਹੀਦੀ |
| 24 ਜੂਨ | 20 ਮਾਰਚ | 20 ਫਰਵਰੀ | 30 ਦਸੰਬਰ | 18 ਸਤੰਬਰ |
| 1734 ਈ: | 1691 ਈ: | 1686 ਈ: | 1705 ਈ: | 1688 ਈ: |
| ਲਾਹੌਰ | ਨਦੌਣ | ਗੁਲੇਰ | ਮੁਕਤਸਰ | ਭੰਗਾਣੀ |

**ਮਨੀ ਸਿੰਘ**

| | | | | | |
|---|---|---|---|---|---|
| ਚਿਤ੍ਰ ਸਿੰਘ, | ਬਚਿਤ੍ਰ ਸਿੰਘ, | ਉਦੇ ਸਿੰਘ, | ਅਨਿਕ ਸਿੰਘ, | ਅਜਬ ਸਿੰਘ, | ਅਜਾਇਬ ਸਿੰਘ, |
| ਸ਼ਹੀਦੀ, | ਸ਼ਹੀਦੀ | ਸ਼ਹੀਦੀ, | ਸ਼ਹੀਦੀ | ਸ਼ਹੀਦੀ | ਸ਼ਹੀਦੀ |
| 24 ਜੂਨ | 8 ਦਸੰਬਰ | 6 ਦਸੰਬਰ | 7 ਦਸੰਬਰ | 7 ਦਸੰਬਰ | 7 ਦਸੰਬਰ |
| 1734 ਈ: | 1705 ਈ : | 1705 ਈ : | 1705 ਈ : | 1705 ਈ : | 1705 ਈ: |
| ਲਾਹੌਰ | ਕੋਟਲਾ ਨਿਹੰਗ | ਸ਼ਾਹੀ ਟਿੱਬੀ | ਚਮਕੌਰ | ਚਮਕੌਰ | ਚਮਕੌਰ |

| | | | |
|---|---|---|---|
| ਗੁਰਬਖਸ਼ ਸਿੰਘ, | ਭਗਵਾਨ ਸਿੰਘ, | ਬਲਰਾਮ ਸਿੰਘ, | ਦੇਸਾ ਸਿੰਘ |
| ਸ਼ਹੀਦੀ 24 ਜੂਨ, | | | (ਰਹਿਤਨਾਮੀਆ) |
| 1734 ਈ: ਲਾਹੌਰ | | | |

**ਚਿਤ੍ਰ ਸਿੰਘ**

| | | | |
|---|---|---|---|
| ਕੈਸੋ ਸਿੰਘ | ਸੈਨਾ ਸਿੰਘ | ਗਰਜਾ ਸਿੰਘ | ਹਾਠੂ ਸਿੰਘ[14] |
| ਸ਼ਹੀਦੀ 28 ਦਸੰਬਰ | ਸ਼ਹੀਦੀ 22 ਜੂਨ | (ਨਿਰਮਲਾ) | |
| 1711 ਈ: | 1713 ਈ: | | |
| ਬਿਲਾਸਪੁਰ (ਹਿਮਾਚਲ ਪ੍ਰ:) | ਸਢੌਰਾ | | |

14. ਹਾਠੂ ਸਿੰਘ ਦੀ ਸ਼ਹੀਦੀ 21 ਮਾਰਚ 1758 ਈ: ਨੂੰ ਸਰਹਿੰਦ ਦੇ ਮੁਕਾਮ ਤੇ ਭਾਈ ਮਨੀ ਸਿੰਘ ਦੀ ਸ਼ਹੀਦੀ ਤੋਂ 24 ਸਾਲ ਪਿੱਛੋਂ ਹੋਈ ।

ਬਚਿਤ੍ਰ ਸਿੰਘ

| ਸੰਗਰਾਮ ਸਿੰਘ | ਰਾਮ ਸਿੰਘ |
|---|---|
| ਸ਼ਹੀਦੀ | ਸ਼ਹੀਦੀ |
| 13 ਮਈ 1710 ਈ : | 9 ਜੂਨ 1716 ਈ : |
| ਚਪੜ ਚਿੜੀ | ਦਿੱਲੀ |

ਉਦੈ ਸਿੰਘ

| ਮਹਿਬੂਬ ਸਿੰਘ, | ਅਜੂਬ ਸਿੰਘ, | ਫਤੇ ਸਿੰਘ, | ਅਲਬੇਲ ਸਿੰਘ, | ਮੋਹਰ ਸਿੰਘ, | ਬਾਘ ਸਿੰਘ, | ਅਨੋਖ ਸਿੰਘ |
|---|---|---|---|---|---|---|
| ਸ਼ਹੀਦੀ | | ਸ਼ਹੀਦੀ | ਸ਼ਹੀਦੀ | ਸ਼ਹੀਦੀ | ਸ਼ਹੀਦੀ | |
| 13 ਮਈ | | 13 ਮਈ | 22 ਜੂਨ | 22 ਜੂਨ | 28 ਦਸੰਬਰ | |
| 1710 ਈ : | | 1710 ਈ : | 1713 ਈ : | 1713 ਈ : | 1711 ਈ : | |
| ਚਪੜਚਿੜੀ | | ਚਪੜਚਿੜੀ | ਸਢੌਰਾ | ਸਢੌਰਾ | ਬਿਲਾਸਪੁਰ (ਹਿਮਾਚਲ ਪ੍ਰ:) | |

ਨੋਟ : ਉਪਰੋਕਤ ਬੰਸਾਵਲੀਨਾਮੇ ਵਿਚ, ਭਾਈ ਮਨੀ ਸਿੰਘ ਦੇ ਭਰਾ, ਪੁੱਤਰ ਤੇ ਉਨ੍ਹਾਂ ਦੇ ਕੇਵਲ ਉਨ੍ਹਾਂ ਪੋਤਰਿਆਂ ਦਾ ਜ਼ਿਕਰ ਕੀਤਾ ਹੈ, ਜਿਨ੍ਹਾਂ ਭਾਈ ਸਾਹਿਬ ਦੀ ਜ਼ਿੰਦਗੀ ਵਿਚ ਸ਼ਹੀਦੀਆਂ ਪਾਈਆਂ, ਬਾਕੀ ਸਾਰੇ ਨਾਮ ਵਾਧੂ ਫ਼ੈਲਾਉ ਦੇ ਡਰ ਤੋਂ ਛੱਡ ਦਿੱਤੇ ਗਏ ਹਨ ।

# ਹਵਾਲਾ ਸੂਚੀ

(ਅੰਤਕਿਆਂ ਤੋਂ ਬਾਹਿਰ ਸ਼ਹੀਦ ਬਿਲਾਸ ਵਿਚ ਨਾਵਾਂ, ਥਾਵਾਂ ਤੇ ਪ੍ਰਸਿੱਧ ਪੁਸਤਕਾਂ ਦਾ ਵੇਰਵਾ)

'ਸ਼ਹੀਦ ਬਿਲਾਸ' ਦਾ ਕਰਤਾ ਸੇਵਾ ਸਿੰਘ ਭੱਟ ਹੈ, ਜਿਸ ਦਾ ਸਮਾਂ ਸਿੱਖ-ਰਾਜ ਦੇ ਮੁੱਢਲੇ ਸਾਲ ਹਨ। ਭਾਈ ਮਨੀ ਸਿੰਘ ਦੀ ਸ਼ਹੀਦੀ ਦਾ ਇਹ ਸਭ ਤੋਂ ਪੁਰਾਣਾ ਬਿਰਤਾਂਤ ਹੈ ਅਤੇ ਉਸ ਲੇਖਕ ਵੱਲੋਂ ਹੈ, ਜਿਨ੍ਹਾਂ ਦੇ ਖਾਨਦਾਨ ਪਾਸ ਭਾਈ ਸਾਹਿਬ ਦੇ ਵੰਸ਼ ਦਾ ਪੀੜ੍ਹੀਆਂ ਬੱਧੀ ਵੇਰਵਾ ਪਿਆ ਹੈ। ਮੂਲ ਵਿਚ ਇਹ ਭੱਟਖਸ਼ਰੀ ਵਿਚ ਹੀ ਸੀ, ਉੱਥੋਂ ਇਸ ਨੂੰ ਛੱਜੂ ਸਿੰਘ ਭੱਟ ਨੇ ਗੁਰਮੁਖੀ ਅੱਖਰਾਂ ਵਿਚ ਕੀਤਾ ਤੇ ਇਸ ਨੂੰ ਸਾਡੇ ਸੰਪਾਦਕ ਨੇ ਇਸ ਪੁਸਤਕ ਦੇ ਰੂਪ ਵਿਚ ਢਾਲਿਆ ਹੈ। ਗਿਆਨੀ ਜੀ ਨੇ 'ਸ਼ਹੀਦ ਬਿਲਾਸ' ਵਿਚ ਆਈਆਂ ਘਟਨਾਵਾਂ ਵਿਅਕਤੀਆਂ ਤੇ ਸਥਾਨਾਂ ਦੇ ਹੋਰ ਵੇਰਵੇ ਨੂੰ ਦੂਜੇ ਇਤਿਹਾਸਕਾਰਾਂ, ਖਾਸ ਕਰ ਕੋਇਰ ਸਿੰਘ, ਸੁੱਖਾ ਸਿੰਘ, ਵੀਰ ਸਿੰਘ 'ਬਲ', ਰਤਨ ਸਿੰਘ ਭੰਗੂ (ਪ੍ਰਾਚੀਨ ਪੰਥ ਪ੍ਰਕਾਸ਼),ਭਾਈ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ ਇਤਿ ਆਦਿ ਤੋਂ ਸਪਸ਼ਟ ਕੀਤਾ ਹੈ। ਇਸ ਤਰ੍ਹਾਂ ਇਹ ਪੁਸਤਕ ਇਤਿਹਾਸਕ ਖੋਜ ਵਿਚ ਇਕ ਅਦੁੱਤੀ ਵਸਤੂ ਬਣ ਗਈ ਹੈ।

ਇਸ ਪੁਸਤਕ ਦੇ ਮੂਲ ਸੰਪਾਦਕ ਗਿਆਨੀ ਗਰਜਾ ਸਿੰਘ ਦੀ ਖੋਜ ਦੀ ਮਹੱਤਤਾ ਇਸ ਗੱਲ ਵਿਚ ਹੈ ਕਿ ਉਸ ਨੇ ਖੋਜਕਾਰਾਂ ਨੂੰ ਖੋਜ ਦਾ ਇਕ ਨਵਾਂ ਸਰੋਤ ਦਿਖਾਇਆ ਹੈ, ਉਹ ਹੈ ਭੱਟਾਂ ਤੇ ਪੰਡਿਆਂ ਦੀਆਂ ਵਹੀਆਂ ਦਾ। ਪੰਡਿਆਂ ਦੀਆਂ ਵਹੀਆਂ ਤੋਂ ਤਾਂ ਬੰਸਾਵਲੀਆਂ ਤੇ ਜੰਮਣ ਤੇ ਮਰਨ ਦੀਆਂ ਤਾਰੀਖਾਂ ਹੀ ਨਿਸਚਿਤ ਹੁੰਦੀਆਂ ਹਨ, ਪਰ ਭੱਟਾਂ ਦੀਆਂ ਵਹੀਆਂ ਤੋਂ ਘਟਨਾਵਾਂ ਦਾ ਵੇਰਵਾ, ਯੁੱਧਾਂ ਦਾ ਹਾਲ ਤੇ ਸ਼ਹੀਦੀਆਂ ਦੀ ਤਫ਼ਸੀਲ ਵੀ ਲੱਭਦੀ ਹੈ। ਭੱਟ ਯੋਧਿਆਂ ਦੇ ਜੱਸ ਵਿਚ, ਛੰਦ ਆਦਿ ਰਚਿਆ ਕਰਦੇ ਸਨ। ਅਜੇਹੇ ਅਨੇਕਾਂ ਛੰਦ ਉਨ੍ਹਾਂ ਦੀਆਂ ਵਹੀਆਂ ਵਿਚ, ਭੱਟਖਸ਼ਰੀ ਵਿਚ ਲਿਖੇ, ਸੁਰੱਖਿਅਤ ਹਨ।

-ਸ੍ਵ. ਡਾ. ਪਿਆਰ ਸਿੰਘ
ਸਾਬਕਾ ਪ੍ਰੋਫ਼ੈਸਰ ਅਤੇ ਮੁਖੀ
ਪੰਜਾਬੀ ਅਧਿਐਨ ਸਕੂਲ,
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ



Parminder Graphics, Ludhiana # 94170-25289